

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 57 ਸਾਲ 5 6 ਸਤੰਬਰ 2014 (ਮਾਸਿਕ, ਪੰਜਾਬੀ) 25/-



ਭਾਈ ਦਿੱਤ ਸਿੰਘ ਗਿਆਨੀ
21 ਅਪ੍ਰੈਲ 1850 – 6 ਸਤੰਬਰ 1901

## ਗਿ : ਦਿੱਤ ਸਿੰਘ ਅੱਜ ਹੋਰ...

ਸਿੱਖੀ ਦੀ ਹਾਲਤ ਵੇਖ ਕੇ, ਸਿੰਘ ਸਭੀਆਂ ਦੀ ਪੈ ਗਈ ਲੋੜ।
ਪਰ ਕਿੱਥੋਂ ਲੱਭ ਲਿਆਏ ਗਿਆਨੀ ਦਿੱਤ ਸਿੰਘ ਅੱਜ ਹੋਰ?
ਸਿੱਖੀ ਨੂੰਕਾਬੂਕਰ ਲਿਆ ਏ, ਅੱਜ ਧਰਮ ਦੇ ਠੇਕੇਦਾਰਾਂ ਨੇ।
ਰਹਿੰਦੀ-ਖੂੰਹਦੀ ਕਸਰ ਕੱਢ ਦਿੱਤੀ, ਪੰਥ ਦੀਆਂ ਸਰਕਾਰਾਂ ਨੇ।
ਕੀ ਲੈਣਾ ਕਿਸੇ ਸਿੱਖੀ ਤੋਂ ਸਭ ਬਣ ਗਏ ਨੇ ਗੋਲਕ ਚੋਰ।
ਪਰ ਕਿੱਥੋਂ ਲੱਭ ਲਿਆਏ ..............................।
ਪਾ ਕੇ ਕੰਨੀ ਮੁੰਦਰਾਂ, ਘੋਨੇ-ਮੋਨੇ ਸਰਦਾਰਾਂ ਦੇ ਪੁੱਤ ਕਹਾਉਂਦੇ ਨੇ।
ਨਸ਼ਿਆਂ ਦੇ ਛੇਵੇਂ ਦਰਿਆ ਵਿੱਚ ਬਹੁਤੇ ਗਭਰੂਗੋਤੇ ਲਾਉਂਦੇ ਨੇ।
ਇਸ ਵੱਲ ਧਿਆਨ ਨਹੀਂ ਹੈ, ਗੁਰਦੁਆਰਿਆਂ ਤੇ ਲਾਉਂਦੇ ਜੋਰ।
ਪਰ ਕਿੱਥੋਂ ਲੱਭ ਲਿਆਏ ..............................।
ਸ਼੍ਰੋਮਣੀ ਕਮੇਟੀ, ਡੇਰੇਦਾਰ ਤੇ ਬਾਬੇ ਦਸੋ, ਸਿੱਖੀ ਲਈ ਕੀ ਕਰਦੇ ਨੇ?
ਪ੍ਰਚਾਰ ਤਾਂ ਇਕ ਵਿਖਾਵਾ ਹੈ ਇਹ ਤਾਂ ਆਪਣੇ ਹੀ ਢਿੱਡ ਭਰਦੇ ਨੇ।
ਕੁਰਬਾਨੀ ਕਰਨ ਵਾਲਿਆਂ ਨੂੰਭੁਲਾ ਕੇ ਤੇ, ਆਪ ਬਣਗੇ ਬਾਬਾ ਬੋਹੜ।
ਪਰ ਕਿੱਥੋਂ ਲੱਭ ਲਿਆਏ ..............................।
ਗੁਰਮੁਖ ਸਿੰਘ, ਦਿੱਤ ਸਿੰਘ ਹੁਰਾਂ ਸਿੰਘ ਸਭਾ ਲਹਿਰ ਚਲਾਈ ਸੀ।
ਡੁੱਬਦੀ ਜਾਂਦੀ ਸਿੱਖੀ ਦੀ ਬੇੜੀ ਸਾਥੀਆਂ ਨਾਲ ਰਲਕੇ ਬਚਾਈ ਸੀ।
ਨਸੀਬ ਵਰਗੇ ਚੌਧਰੀਆਂ ਨੇ, ਠੱਗੀ-ਠੋਰੀ ਦੇ ਰਿਕਾਰਡ ਨੇ ਦਿਤੇ ਤੋੜ।
ਪਰ ਕਿੱਥੋਂ ਲੱਭ ਲਿਆਏ ..............................।

ਪ੍ਰਿੰ. ਨਸੀਬ ਸਿੰਘ ਸੇਵਕ



ਪ੍ਰੋ: ਗੁਰਮੁਖ ਸਿੰਘ
15 ਅਪ੍ਰੈਲ 1849 – 24 ਸਤੰਬਰ 1898

## ਸੰਪਾਦਕੀ

**ਸਿੱਖ ਕੌਮ ਦੀ ਉਲਝੀ ਤਾਣੀ ਨੂੰ ਸੁਲਝਾਉਣ ਲਈ ਗਿਆਨੀ ਦਿੱਤ ਸਿੰਘ ਕਿਥੋਂ ਲੱਭ ਲਿਆਏ!**









भारतीय जीवन बीमा निगम
LIFE INSURANCE CORPORATION OF INDIA

## Step ahead in life with LIC

## Join LIC as an agent
(Part time or full time)

**Earn Minimum Rs. 20,000/- Per Month with Scope for Unlimited Income**

**Avail Unlimited Other Banefits Also**

Interest free car loan.
Home loan with lowest interest.
Interest free Furniture Loan, etc.

ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:-
ਪਰਮਜੀਤ ਮਹਿਤਪੁਰੀ 9316133498, 8437997189



ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 57 ਸਾਲ 5 6 ਸਤੰਬਰ 2014 (ਮਾਸਿਕ, ਪੰਜਾਬੀ) 25/-





ਮਾਇਆ ਭੇਜਣ ਲਈ ਪਤਾ:-
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
IFSC Code: STBP0000435
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।


## ਤੱਤਕਰਾ


| | | |
|---|---|---|
| ਸੰਪਾਦਕੀ - I | ਪ੍ਰਿੰ: ਨਸੀਬ ਸਿੰਘ ਸੇਵਕ | 2 |
| ਸੰਪਾਦਕੀ - II | ਅਵਤਾਰ ਸਿੰਘ ਮਹਿਤਪੁਰੀ | 5 |
| ਗੁਰੂ ਗੋਬਿੰਦ ਸਿੰਘ ਦੇ ਹਮਦਰਦ ਮੁਸਲਮਾਨ | ਸਵ. ਗਿਆਨੀ ਭਗਵਾਨ ਸਿੰਘ | 7 |
| ਸਿੱਖੀ ਅੰਦਰੋਂ ਚਾਹੀਦੀ ਹੈ | ਡਾ. ਦਲਜੀਤ ਸਿੰਘ ਆਸਨਸੋਲ | 12 |
| ਗਿਆਨੀ ਦਿੱਤ ਸਿੰਘ ਜੀ ..... | ਸ. ਸਰਦਾਰਾ ਸਿੰਘ | 14 |
| ਪਾਣੀ | ਪ੍ਰੋ: ਹਮਦਰਦਵੀਰ ਨੌਸ਼ਹਿਰਵੀ | 20 |
| ਭਾਰਤੀ ਪੁਲਸ - ਤੰਤਰ ਦਾ ਕਰੂਪ ਚਿਹਰਾ | ਸ. ਅਮਰੀਕ ਸਿੰਘ ਸ਼ੇਰ ਖਾਂ | 21 |
| ਅੰਮ੍ਰਿਤ ਅਤੇ ਚਰਨਾਮ੍ਰਿਤ | ਸ. ਹਰਜੀਤ ਸਿੰਘ ਐਡਵੋਕੇਟ | 28 |
| ਗੁਰੂ ਅਮਰਦਾਸ ਜੀ ਦੇ ਜੋਤੀ ਜੋਤ ਸਮਾਉਣ... | ਸ. ਕਿਰਪਾਲ ਸਿੰਘ ਬਠਿੰਡਾ | 30 |
| ਵਰਲਡ ਕਬੱਡੀ ਕੱਪ ਦਾ ਉਦਘਾਟਨ ਸਮਾਰੋਹ | ਸ. ਜਸਵੰਤ ਸਿੰਘ | 38 |
| ਪਾਵਰ - ਮਿਨੀ ਕਹਾਣੀ | ਸ. ਜਸਪਾਲ ਸਿੰਘ ਕੰਵਲ | 40 |
| ਪੁਸਤਕ ਸਮੀਖਿਆ | ਭਾਈ ਅਵਤਾਰ ਸਿੰਘ ਹੰਸ | 41 |
| ਵਿਅੰਗ ਚੋਕੇ | ਪ੍ਰੋ: ਜਸਵੰਤ ਸਿੰਘ ਕੈਲਵੀ | 42 |
| ਕਾਵਿ-ਕਿਆਰੀ | ਸ. ਬਲਬੀਰ ਸਿੰਘ ਤੇ ਹੋਰ | 43 |





ਚੰਦਿਆਂ ਦਾ ਵੇਰਵਾ

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

E-Mail:- bhaiditsinghpatrikachd@gmail.com



ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163,
9465216530
E-Mail:- bhaiditsinghpatrikachd@gmail.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

*6 ਸਤੰਬਰ ਗਿਆਨੀ ਦਿੱਤ ਸਿੰਘ ਜੀ ਦੀ ਬਰਸੀ 'ਤੇ ਵਿਸ਼ੇਸ਼ ਸੰਪਾਦਕੀ*

# ਸਿੱਖ ਕੌਮ ਦੀ ਉਲਝੀ ਤਾਣੀ ਨੂੰ ਸੁਲਝਾਉਣ ਲਈ ਗਿਆਨੀ ਦਿੱਤ ਸਿੰਘ ਕਿਥੋਂ ਲੱਭ ਲਿਆਏ!

*ਪ੍ਰਿੰ: ਨਸੀਬ ਸਿੰਘ ਸੇਵਕ*

6 ਸਤੰਬਰ 1901 ਈ: ਨੂੰ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਮੌਤ ਦਾ ਦਿਨ ਸਿੱਖ ਇਤਿਹਾਸ ਲਈ ਬਹੁਤ ਹੀ ਨਿਰਾਸ਼ਾ ਤੇ ਮੰਦਭਾਗਾ ਦਿਨ ਸੀ। ਇਹ ਇਸ ਲਈ ਕਿ ਇਸ ਸੂਰਮੇ ਨੇ ਸਿੱਖ ਕੌਮ ਦੀ ਡਿੱਗ ਰਹੀ ਸ਼ਾਖ ਨੂੰ ਬਚਾਕੇ ਜਿਸ ਮੁਕਾਮ 'ਤੇ ਲਿਆ ਖੜਾ ਕਰ ਦਿੱਤਾ ਸੀ ਉਸ ਤੋਂ ਉਹ ਅੱਗੇ ਨਹੀਂ ਜਾ ਸਕੀ। ਸਗੋਂ ਮੁਕਾਮ ਤੋ ਪਿਛਾਂਹ ਵੱਲ ਨੂੰ ਤੁਰਦੀ ਤੁਰਦੀ ਅੱਜ ਚਿੰਤਾ ਦਾ ਵਿਸ਼ਾ ਬਣੀ ਹੋਈ ਹੈ। ਇਹੀ ਕਾਰਨ ਹੈ ਅੱਜ ਹਰ ਸਿੱਖ ਵਿਦਵਾਨ ਇਸ ਮਹਾਨ ਵਿਦਵਾਨ ਦੀ ਘਾਟ ਮਹਿਸੂਸ ਕਰ ਰਿਹਾ ਹੈ ਪਰ ਅਫਸੋਸ ਕਿ ਅੱਜ ਇਨ੍ਹਾਂ ਵਰਗਾ ਦ੍ਰਿੜ ਇਰਾਦੇ, ਸਿਰੜ ਤੇ ਸਿਦਕ ਵਾਲਾ, ਸਿੱਖੀ ਦਾ ਪਹਿਰੇਦਾਰ ਮਿਲਣਾ ਅਤੀ ਮੁਸ਼ਕਲ ਹੋ ਗਿਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਨੂੰ ਇਕ ਲੜੀ ਵਿੱਚ ਪਰੋਕੇ ਖਾਲਸਾ ਪੰਥ ਦੇ ਨਾਂ ਨਾਲ ਜੋੜ ਦਿੱਤਾ ਸੀ। ਇਹ ਵਡੇਰਾ ਕਾਰਜ ਉਨ੍ਹਾਂ ਨੇ ਅਕਾਲ ਪੁਰਖ ਦੇ ਹੁਕਮ ਅਨੁਸਾਰ, ਕਰਨ ਉਪਰੰਤ 1708 ਈ: ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ਼ਬਦ ਗੁਰੂ ਵਜੋਂ ਗੱਦੀ ਤੇ ਬਿਰਾਜਮਾਨ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖ ਰਾਜ ਦੀ ਸਥਾਪਨਾ ਲਈ ਪੰਜਾਬ, ਵੱਲ ਨੂੰ ਭੇਜਿਆ ਸੀ। ਸਰਹਿੰਦ ਦੀ ਫਤਹਿ ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲਾ ਸਿੱਖ ਰਾਜ ਸਥਾਪਤ ਕੀਤਾ ਸੀ। ਇਸ ਤੋਂ ਬਾਅਦ ਮਹਾਰਾਜ ਰਣਜੀਤ ਸਿੰਘ ਦਾ ਰਾਜ ਸ਼ੁਰੂ ਹੋਇਆ। ਇਸ ਸਮੇਂ ਦੌਰਾਨ ਭਾਵੇਂ ਸਿੱਖਾਂ ਦੀ ਨਫਰੀ ਵਧੀ ਅਤੇ ਸਿੱਖਾਂ ਦੀ ਗਿਣਤੀ ਇਕ ਕਰੋੜ ਤੋਂ ਵੱਧ ਗਈ ਸੀ ਪਰ 1839 ਈ: ਵਿੱਚ ਰਣਜੀਤ ਸਿੰਘ ਦੀ ਮੌਤ ਉਪਰੰਤ ਸਰਦਾਰੀਆਂ, ਗਦਾਰੀਆਂ ਵਿੱਚ ਬਦਲਣੀਆਂ ਸ਼ੁਰੂ ਹੋ ਗਈਆਂ। ਭਾਵ ਸਿੱਖ ਇਸਾਈ ਬਣਨੇ ਸ਼ੁਰੂ ਹੋ ਗਏ ਸਨ ਜਿਸ ਦੇ ਨਤੀਜੇ ਵਜੋਂ 1861 ਈ: ਦੀ ਮਰਦਮ ਸੁਮਾਰੀ ਸਮੇ ਸਿੱਖਾਂ ਦੀ ਗਿਣਤੀ 18 ਲੱਖ 70 ਹਜ਼ਾਰ ਦੇ ਕਰੀਬ ਰਹਿ ਗਈ ਸੀ। ਬਾਹਰਲੇ ਦੇਸ਼ਾਂ ਦੀਆਂ ਅਖਬਾਰਾਂ ਇਹ ਕਹਿਣ ਲੱਗ ਪਈਆਂ ਸਨ ਕਿ ਜੇ 25 ਸਾਲ ਬਾਅਦ ਕਿਸੇ ਨੇ ਸਿੱਖਾਂ ਦੇ ਦਰਸ਼ਨ ਕਰਨੇ ਹੋਣਗੇ ਤਾਂ ਸਿਰਫ ਅਜਾਇਬ ਘਰਾਂ ਵਿੱਚ ਹੀ ਹੋਇਆ ਕਰਨਗੇ। ਇਹ ਇਕ ਅਤਿ ਗੰਭੀਰ ਤੇ ਚਿੰਤਾ ਦਾ ਵਿਸ਼ਾ ਸੀ। 1873 ਈ: ਦੀ ਇਕ ਘਟਨਾ ਨੇ ਸਿੱਖਾਂ ਵਿਦਵਾਨਾਂ ਨੂੰ ਸੋਚਣ ਲਈ ਮਜਬੂਰ ਕਰ ਦਿੱਤਾ। ਮਿਸ਼ਨ ਸਕੂਲ ਅੰਮ੍ਰਿਤਸਰ ਦੇ ਚਾਰ ਵਿਦਿਆਰਥੀਆਂ ਨੇ ਇਹ ਐਲਾਨ ਕਰ ਦਿੱਤਾ ਸੀ ਕਿ ਉਹ ਇਸਾਈ ਬਣਨਾ ਚਾਹੁੰਦੇ ਹਨ। ਸਿੱਖ ਬੁਧੀਜੀਵੀਆਂ ਨੇ ਇਕੱਠੇ ਹੋ ਕੇ ਉਨ੍ਹਾਂ ਨੂੰ ਰੋਕਿਆ ਤੇ ਸਿੰਘ ਸਭਾ ਅੰਮ੍ਰਿਤਸਰ ਹੋਂਦ ਵਿੱਚ ਆਈ। ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਵੀ ਇਸ ਦੇ ਮੈਂਬਰ ਦੱਸੇ ਜਾਂਦੇ ਹਨ।

ਅੰਮ੍ਰਿਤਸਰ ਦੀ ਇਹ ਸਿੰਘ ਸਭਾ ਜਿਹੜੇ ਮਸਲਿਆਂ ਦੇ ਹੱਲ ਲਈ ਹੋਂਦ ਵਿੱਚ ਆਈ ਸੀ, ਉਨ੍ਹਾਂ ਪ੍ਰਤੀ ਉਹ ਲੋੜ ਮੁਤਾਬਿਕ ਸੁਹਿਰਦ ਨਹੀਂ ਸੀ। ਇਥੋਂ ਤੱਕ ਕਿ ਇਸ ਸਭਾ ਦੇ ਖਾਸਮ-ਖਾਸ ਬਾਬਾ ਖੇਮ ਸਿੰਘ ਬੇਦੀ ਹੀ ਸਿੱਖੀ ਦਾ ਘਾਣ ਕਰਦਾ ਆ ਰਿਹਾ ਸੀ। ਬਾਬਾ ਬੇਦੀ ਗੁਰੂ ਨਾਨਕ ਦੇਵ ਜੀ ਦੀ ਪੀੜ੍ਹੀ ਵਿਚੋਂ ਹੋਣ ਦਾ ਲਾਹਾ ਲੈਂਦਾ ਹੋਇਆ, ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾ ਕੇ ਬੈਠਦਾ ਸੀ ਤੇ ਦਰਬਾਰ ਸਾਹਿਬ ਕੰਪਲੈਕਸ ਵਿੱਚ ਮੂਰਤੀਆਂ ਰੱਖੀਆਂ ਹੋਈਆਂ ਸਨ। ਇਹ ਸਿੱਖੀ ਦੇ ਬਿਲਕੁਲ ਉਲਟ ਸੀ। ਬਾਬਾ ਬੇਦੀ ਬਹੁਤ ਹੀ ਅਮੀਰ ਰਜਵਾੜਾ ਸੀ ਲਗਭਗ 27000 ਏਕੜ ਜ਼ਮੀਨ ਦਾ ਮਾਲਕ ਸੀ। ਉਸ ਨੇ ਹਿੰਦੂ ਅਤੇ ਸਿੱਖਾਂ ਵਿੱਚ ਆਪਣਾ ਸਿੱਕਾ ਜਮਾਇਆ ਹੋਇਆ ਸੀ। ਇਥੋਂ ਤੱਕ ਕਿ ਕਿਰਪਾਨ ਦੇ ਨਾਲ-ਨਾਲ ਜਨੇਊ ਵੀ ਪਹਿਨਦਾ ਸੀ।

ਇਹੋ ਜਿਹੇ ਬਦਤਰ ਹਾਲਾਤਾਂ ਨੇ ਸਿੰਘ ਸਭਾ ਲਾਹੌਰ ਨੂੰ 1879 ਈ: ਵਿੱਚ ਹੋਂਦ ਵਿੱਚ ਲਿਆਂਦਾ। ਜਿਸ ਦੇ ਮੋਢੀ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਸਨ। ਲਾਹੌਰ ਦੀ ਸਿੰਘ ਸਭਾ ਨਾਲ 33 ਸਿੰਘ ਸਭਾਵਾਂ ਜੁੜ ਗਈਆਂ ਸਨ। ਸਿੱਖੀ ਦੀ ਉਨਤੀ, ਸਮਾਜ ਸੁਧਾਰ, ਵਿਦਿਆ ਦਾ ਪਸਾਰਾ, ਫੋਕੇ ਕਰਮ-ਕਾਂਡਾਂ, ਵਹਿਮਾਂ-ਭਰਮਾਂ, ਟੂਣੇ-ਟਾਮਣਾ, ਮੜੀ-ਮਸਾਣਾ ਅਤੇ ਵਾਧੂ ਦੇ ਅਡੰਬਰਾਂ ਤੋਂ ਨਿਜ਼ਾਤ ਦਿਵਾਉਣੀ ਇਸ ਸਭਾ ਦੇ ਮੁਖ ਉਦੇਸ਼ ਸਨ। ਇਨ੍ਹਾਂ ਉਦੇਸ਼ਾਂ ਦੀ ਪੂਰਤੀ ਲਈ ਖਾਲਸਾ ਅਖਬਾਰ ਲਾਹੌਰ ਗਿਆਨੀ ਦਿੱਤ ਸਿੰਘ ਦੀ ਸੰਪਾਦਕੀ ਹੇਠ ਛਾਪਣਾ ਸ਼ੁਰੂ ਕੀਤਾ, ਗਿਆਨੀ ਦਿੱਤ ਸਿੰਘ ਨੇ ਇਸ ਦੇ ਨਾਲ-ਨਾਲ ਲਗਭਗ 72 ਪੁਸਤਕਾਂ ਦੇ ਵੱਡੇ ਯੋਗਦਾਨ ਨਾਲ ਪੰਜਾਬੀ ਸਾਹਿਤ ਨੂੰ ਅਮੀਰ ਕੀਤਾ ਅਤੇ ਸਿੱਖੀ ਦੇ ਪ੍ਰਚਾਰ ਨੂੰ ਬਹੁਤ ਵੱਡਾ ਹੁਲਾਰਾ ਦਿੱਤਾ। ਇਸ ਦੇ ਨਾਲ ਹੀ ਆਪਣੇ ਮੂਲਵਾਨ ਭਾਸ਼ਨਾਂ ਦੁਆਰਾ ਲੋਕਾਂ ਨੂੰ ਜਾਗਰੂਕ ਕੀਤਾ। ਗਿਆਨੀ ਦਿੱਤ ਸਿੰਘ ਜੀ ਸਿੱਖੀ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਹੋਣ ਦੇ ਨਾਲ ਨਾਲ ਸਮਾਜ ਵਿੱਚ ਪੈਦਾ ਹੋ ਚੁੱਕੀਆਂ ਅਨੇਕਾਂ ਤਰ੍ਹਾਂ ਦੀਆਂ ਬੁਰਾਈਆਂ ਪ੍ਰਤੀ ਵੀ ਉਹ ਬਹੁਤ ਚਿੰਤਤ ਸਨ। ਅਨੇਕਾਂ ਤਰ੍ਹਾਂ ਦੇ ਬਿਪਰਵਾਦੀ ਅਡੰਬਰਾਂ, ਫੋਕੇ ਕਰਮ-ਕਾਂਡਾਂ, ਵਹਿਮਾਂ-ਭਰਮਾਂ, ਮੜੀਆਂ-ਮਸਾਣਾਂ ਆਦਿ ਬੁਰਾਈਆਂ ਨੇ ਸਮਾਜ ਅਤੇ ਸਿੱਖੀ ਨੂੰ ਪੂਰੀ ਤਰ੍ਹਾਂ ਜਕੜਿਆ ਹੋਇਆ ਸੀ। ਇਨ੍ਹਾਂ ਬੁਰਾਈਆਂ ਤੋਂ ਮੁਕਤੀ ਦਿਵਾਉਣੀ ਵੀ ਗਿਆਨੀ ਜੀ ਨੇ ਮਨ ਵਿੱਚ ਸੋਚੀ ਹੋਈ ਸੀ। ਸਿੱਖ ਸਮਾਜ, ਗੁਰੂ ਗ੍ਰੰਥ ਸਾਹਿਬ ਨਾਲੋਂ ਟੁੱਟ ਕੇ ਬਿਪਰਵਾਦੀ ਰਹੁ-ਰੀਤਾਂ ਦਾ ਧਾਰਨੀ ਹੁੰਦਾ ਜਾ ਰਿਹਾ ਸੀ। ਸਿੱਖ, ਇਸਾਈ ਬਣਦੇ ਜਾ ਰਹੇ ਸਨ। ਸਿੱਖ ਵਿਦਵਾਨਾਂ ਲਈ ਇਹ ਇਕ ਵੱਡੀ ਚਣੌਤੀ ਸੀ ਜਿਸ ਨੂੰ ਗਿਆਨੀ ਦਿੱਤੇ ਸਿੰਘ ਨੇ ਪ੍ਰਵਾਨ ਕੀਤਾ ਹੋਇਆ ਸੀ ਤੇ ਤਨੋ-ਮਨੋ ਅਤੇ ਧਨੋ ਸਿੱਖੀ ਲਈ ਸਮਰਪਿਤ ਸਨ। ਭਾਵੇਂ ਕਿ ਉਨ੍ਹਾਂ ਦੇ ਰਸਤੇ ਵਿੱਚ ਅਨੇਕਾਂ ਤਰ੍ਹਾਂ ਦੀਆਂ ਮੁਸ਼ਕਲਾਤਾਂ ਆਉਂਦੀਆਂ ਰਹੀਆਂ ਸਨ ਪਰ ਉਨ੍ਹਾਂ ਆਪਣੀ ਦੂਰ ਦ੍ਰਿਸ਼ਟੀ ਦੀ ਬਦੌਲਤ ਬਹੁਤ ਹੀ ਸਿਆਣਪ ਤੇ ਸ਼ਹਿਣ-ਸ਼ੀਲਤਾ ਨਾਲ ਇਨ੍ਹਾਂ ਦਾ ਸਾਹਮਣਾ ਕੀਤਾ। ਅਜੇਹੀ ਹੀ ਇਕ ਘਟਨਾ ਫਿਰੋਜਪੁਰ ਵਿਖੇ ਅਕਾਲਗੜ੍ਹ ਗੁਰਦੁਆਰਾ ਸਾਹਿਬ ਦੀ ਹੈ ਜਿਥੇ ਕਿ ਉਹ ਹਰ ਮਹੀਨੇ ਲਾਹੌਰ ਤੋਂ ਚਲ ਕੇ ਲੈਕਚਰ ਦੇਣ ਆਇਆ ਕਰਦੇ ਸਨ। ਗੁਰਦੁਆਰਾ ਸਾਹਿਬ ਵਿੱਚ ਇਕ ਥੜੇ 'ਤੇ ਖੜ੍ਹ ਕੇ ਉਹ ਦੋ-ਦੋ ਘੰਟੇ ਲੈਕਚਰ ਕਰਿਆ ਕਰਦੇ ਸਨ ਪਰ ਜਦੋਂ ਅਰਦਾਸ ਤੋਂ ਬਾਅਦ ਦੇਗ ਵਰਤਾਈ ਜਾਂਦੀ ਸੀ ਤਾਂ ਗਿਆਨੀ ਦਿੱਤ ਸਿੰਘ ਨੂੰ ਥੜੇ ਦੇ ਹੇਠਾਂ ਜੋੜਿਆਂ ਵਿੱਚ ਬੈਠ ਕੇ ਪ੍ਰਸ਼ਾਦਿ ਲੈਣ ਲਈ ਕਿਹਾ ਜਾਂਦਾ ਸੀ। ਕਈ ਵਾਰੀ ਪ੍ਰਸ਼ਾਦਿ ਜੋੜਿਆਂ ਵਿੱਚ ਵੀ ਡਿੱਗ ਜਾਂਦਾ ਸੀ। ਕੁਰਬਾਨ ਹੋਣ ਨੂੰ ਜੀਅ ਕਰਦੇ ਅਜੇਹੇ ਗਰੀਬੜੇ ਸਿੱਖ ਦੇ ਜੋ ਪ੍ਰਸ਼ਾਦਿ ਛਕਕੇ ਵਾਹਿਗੁਰੂ ਦਾ ਸ਼ੁਕਰ ਕਰਕੇ, ਤੁਰ ਜਾਂਦਾ ਸੀ ਤੇ ਅਗਲੇ ਮਹੀਨੇ ਫਿਰ ਆਉਂਦਾ ਸੀ। ਕਿੰਨੀ ਸ਼ਹਿਣਸ਼ੀਲਤਾ ਹੋਵੇਗੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਨਿਮਾਣੇ ਸਿੰਘ ਵਿੱਚ।

ਜੇ ਅਜੋਕੇ ਸਮੇਂ ਦੀ ਗੱਲ ਕਰੀਏ ਤਾਂ ਗੱਲ ਕਰਦਿਆਂ ਬਹੁਤ ਹੀ ਦੁੱਖ ਹੁੰਦਾ ਹੈ ਕਿ ਜਿਸ ਮਿਸ਼ਨ ਲਈ ਗਿਆਨੀ ਦਿੱਤ ਸਿੰਘ ਜੀ ਨੇ ਆਪਣੀ ਸਾਰੀ ਉਮਰ ਲਾ ਦਿੱਤੀ ਸੀ। ਉਸ 'ਤੇ ਅਸੀਂ ਕਿੰਨੇ ਕੁ ਪਾਬੰਦ ਹਾਂ ਜਾਂ ਇਹ ਕਹਿ ਲਈਏ ਉਸ ਮੁਤਾਬਿਕ ਅਸੀਂ ਕਿਥੇ ਖੜੇ ਹਾਂ? ਜੋ ਬਾਬਾ ਨਾਨਕ ਨੇ ਸੰਦੇਸ਼ ਦਿੱਤਾ ਸੀ ਉਸ ਨੂੰ ਅਸੀਂ ਕਿੰਨਾ ਕੁ ਆਪਣੇ ਜੀਵਨ ਵਿੱਚ ਲਾਗੂ ਕੀਤਾ ਹੈ ਜਾਂ ਜੋ ਵਿਚਾਰਧਾਰਾ ਸਾਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤੀ ਸੀ ਉਸ ਉਤੇ ਅਸੀਂ ਕਿੰਨੇ ਕੁ ਪੂਰੇ ਉਤਰੇ ਹਾਂ? ਮੋਟੇ ਤੌਰ ਤੇ ਗੱਲ ਕਰਦਿਆਂ ਸਿਰ ਸ਼ਰਮ ਨਾਲ ਝੁੱਕ ਜਾਂਦਾ ਹੈ। 18 ਵੀਂ ਸਦੀ ਵਾਲੀ ਸਿੱਖੀ ਤੇ 21 ਵੀਂ ਸਦੀ ਵਾਲੀ ਸਿੱਖੀ ਵਿੱਚ ਜ਼ਿੰਮੀ ਅਸਮਾਨ ਦਾ ਫਰਕ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਲੋਭੀ ਤੇ ਠੱਗ ਮਸੰਦਾਂ ਨੂੰ ਤੇਲ ਦੇ ਉਬਲਦੇ ਕੜਾਹੇ ਵਿੱਚ ਸੁੱਟ ਕੇ ਸਾੜਿਆ ਸੀ। ਅੱਜ ਗੁਰਦੁਆਰਿਆਂ ਵਿੱਚ ਉਨ੍ਹਾਂ ਮਸੰਦਾਂ ਨਾਲੋਂ ਵੀ ਕਿਤੇ ਇਖਲਾਕ ਤੋਂ ਡਿਗੇ ਮਸੰਦ, ਸੇਵਾਦਾਰਾਂ ਦੇ ਰੂਪ ਵਿੱਚ ਵੇਖੇ ਜਾ ਸਕਦੇ ਹਨ ਜਾਂ ਇਹ ਕਹਿ ਲਈਏ ਕਿ ਗੋਲਕ ਚੋਰ ਜਾਂ ਜੋ ਆਪਣੇ ਆਪ ਨੂੰ ਧਰਮ ਦੇ ਅਲੰਬੜਦਾਰ ਸਮਝਦੇ ਹਨ, ਸਿੱਖੀ ਦੇ ਅਸਲ ਪ੍ਰਚਾਰਕ ਕਹਾਉਂਦੇ ਹਨ, ਉਹੀ ਅੱਜ ਦਿਨ ਦਿਹਾੜੇ ਭੋਲੀ-ਭਾਲੀ ਸੰਗਤ ਦੇ ਅੱਖਾਂ ਵਿੱਚ ਘੱਟਾ ਪਾਉਂਦੇ ਹਨ। ਧਰਮ ਦੇ ਨਾਂ ਤੇ ਖੂਬ ਲੁਟਿਆ ਜਾ ਰਿਹਾ ਹੈ।ਅਸੀਂ ਆਪ ਹੀ ਲੁਟਾਈ-ਖਾਈ ਜਾ ਰਹੇ ਹਾਂ। ਸਭ ਕੁ ਵੇਖ ਕੇ ਵੀ ਅੱਖਾਂ ਬੰਦ ਕੀਤੀਆਂ ਹੋਈਆਂ ਹਨ। ਜੋ ਆਪਣੇ ਆਪ ਨੂੰ ਸੇਵਾਦਾਰ ਦਸਦੇ ਹਨ ਅਸਲ ਵਿੱਚ ਪੁਜਾਰੀ ਦੇ ਰੂਪ ਵਿੱਚ ਮਸੰਦ ਹੀ ਹਨ।

ਗੁਰਦੁਆਰਿਆਂ ਤੋਂ ਬਾਹਰ ਇਕ ਨਵੀਂ ਪਿਰਤ ਪੈ

ਚੁੱਕੀ ਹੈ, ਡੇਰਾਵਾਦ ਤੇ ਬਾਬਾਵਾਦ ਦੀ। ਕੋਈ ਵੀ ਪੰਜ ਸੱਤ ਬੰਦੇ ਨਾਲ ਜੋੜ ਕੇ ਬਾਬਾ ਬਣ ਬਹਿੰਦਾ ਹੈ। ਕੱਚੀਆਂ ਧਾਰਨਾਵਾਂ ਨਾਲ ਉਚੀ ਉਚੀ ਢੋਲਕੀਆਂ, ਚਿਮਟੇ , ਛੈਣਿਆਂ ਨਾਲ ਆਮ ਜਨਤਾ ਨੂੰ ਭਰਮਾਇਆ ਜਾ ਰਿਹਾ ਹੈ। ਲੋਕ ਗੁਰੂ ਗ੍ਰੰਥ ਸਾਹਿਬ ਨਾਲੋਂ ਪਹਿਲਾਂ ਇਨ੍ਹਾਂ ਬਾਬਿਆਂ ਦੇ ਪੈਰੀਂ ਹੱਥ ਲਾਉਂਦੇ ਹਨ, ਵੱਧ ਮਾਨਤਾ ਦਿੰਦੇ ਹਨ। ਇਹੀ ਹਾਲ ਡੇਰਿਆਂ ਦਾ ਹੈ। ਇਹ ਸਭ ਗੁਰੂ ਗ੍ਰੰਥ ਸਾਹਿਬ ਦੇ ਸ਼ਰੀਕ ਪੈਦਾ ਹੋ ਚੁੱਕੇ ਹਨ। ਸਿੱਖੀ ਦੇ ਨਾਂ ਤੇ ਲੋਕਾਂ ਨੂੰ ਮੂਰਖ ਬਣਾਇਆ ਜਾ ਰਿਹਾ ਹੈ। ਦੂਜੇ ਪਾਸੇ ਸ਼੍ਰੋਮਣੀ ਕਮੇਟੀ ਜਿਸ ਦਾ ਇਹ ਪਹਿਲਾ ਫਰਜ ਬਣਦਾ ਹੈ ਕਿ ਹਰ ਸਿੱਖ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਤੀ ਸਮਰਪਿਤ ਬਣਾਏ, ਉਹ ਆਪ ਉਲਝੀ ਹੋਣ ਦੇ ਨਾਲ ਨਾਲ ਗੁਪਤ ਤੌਰ ਤੇ ਬਿਪਰਵਾਦੀ ਰਹੁ ਰੀਤਾਂ ਨੂੰ ਲਾਗੂ ਕਰਦੀ ਆ ਰਹੀ ਹੈ। ਸਿਆਸਤ ਸਿੱਖੀ ਤੇ ਭਾਰੂ ਹੋ ਗਈ ਹੈ। ਅਸਲ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੰਘ ਸਭਾ ਲਾਹੌਰ ਦੇ ਉਦੇਸ਼ਾਂ ਦੀ ਪੂਰਤੀ ਲਈ ਹੀ ਸੀ। ਸਿੱਖ ਕੌਮ ਦੀ ਉਨਤੀ ਅਤੇ ਇਸ ਦੀ ਦੇਖ-ਰੇਖ ਲਈ ਬਣੀ ਸੀ। ਸਿੱਖੀ ਦਾ ਪ੍ਰਚਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਹਰ ਇਕ ਸਿੱਖ ਦੀ ਸੁਹਿਰਦਤਾ, ਸਿੱਖੀ 'ਤੇ ਹੋ ਰਹੇ ਗੁਪਤ ਅਤੇ ਸ਼ਰੇਆਮ ਹਮਲਿਆਂ ਤੋਂ ਰੋਕਣਾ, ਸਕੂਲ ਕਾਲਜਾਂ ਵਿੱਚ, ਬੱਚੇ ਬੱਚਿਆਂ ਨੂੰ ਸਿੱਖੀ ਪ੍ਰਤੀ ਜਾਗਰੂਕ ਕਰਨਾ, ਸਿੱਖੀ ਦੇ ਪ੍ਰਚਾਰ ਲਈ ਮੁਫਤ ਲਿਟਰੇਚਰ, ਲਾਇਬਰੇਰੀਆਂ, ਸਕੂਲ ਕਾਲਜ ਆਦਿ ਖੋਲਣੇ ਆਦਿ ਇਸ ਕਮੇਟੀ ਦੇ ਮੁੱਖ ਉਦੇਸ਼ ਸਨ। ਇਹ ਇਕ ਬਹੁਤ ਹੀ ਸ਼ਲਾਘਾਯੋਗ ਉਪਰਾਲਾ ਸੀ। ਜੋ ਸਾਡੇ ਗੁਰੂ ਦੇ ਸੰਦੇਸ਼ ਤੇ ਉਨ੍ਹਾਂ ਦੀ ਬਾਣੀ ਅਤੇ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਨਿਸ਼ਟਾ ਹਰ ਸਿੱਖ ਲਈ ਪੂਰੇ ਜਗਤ ਵਿੱਚ ਪ੍ਰਚਾਰਨਾ ਸੀ। ਪਰ ਅਫਸੋਸ ਇਹ ਦੁਨੀਆਂ ਦੇ ਕਿਸੇ ਧਰਮ ਦੀ ਇਕੋ ਇਕ ਵੱਡੀ ਤੇ ਅਮੀਰ ਸੰਸਥਾ ਵੀ, ਸਿੰਘ ਸਭਾ ਅੰਮ੍ਰਿਤਸਰ ਸਾਹਿਬ ਵਾਂਗ ਆਪਣੇ ਉਦੇਸ਼ਾਂ ਤੋਂ ਭਟਕ ਗਈ ਹੈ। ਕਹਿਣ ਨੂੰ ਤਾਂ ਸਿਆਸਤ ਰਹਿਤ ਹੈ ਪਰ ਇਕ ਹੀ ਪੰਥਕ ਪਾਰਟੀ ਦਾ ਇਸ ਤੇ ਪੂਰੀ ਤਰ੍ਹਾਂ ਕਬਜ਼ਾ ਹੈ। ਜੇ ਹੋਰ ਕੋਈ ਰਾਜਨੀਤਿਕ ਪਾਰਟੀ ਦਖਲ ਅੰਦਾਜ਼ੀ ਕਰਦੀ ਹੈ ਤਾਂ ਪੰਥ ਨੂੰ ਖਤਰਾ ਦਸਕੇ ਸਿੱਖਾਂ ਨੂੰ ਆਪਸ ਵਿੱਚ ਲੜਾਇਆ ਜਾਂਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਪੰਥ ਦੇ ਨਾਂ 'ਤੇ ਸਿੱਖਾਂ ਦਾ ਸ਼ੋਸ਼ਣ ਹੁੰਦਾ ਆ ਰਿਹਾ ਹੈ।ਸ਼੍ਰੋਮਣੀ ਅਕਾਲੀ ਦਲ ਵੀ ਰਾਜਨੀਤਿਕ ਪਾਰਟੀ ਹੈ। ਇਸੀ ਪਾਰਟੀ ਦੇ ਨਿਸ਼ਾਨ 'ਤੇ ਇਸ ਦੀਆਂ ਚੋਣਾਂ ਲੜੀਆਂ ਜਾਂਦੀਆਂ ਹਨ। ਹੋਰ ਕਿਸੇ ਪਾਰਟੀ ਨੂੰ ਇਹ ਹੱਕ ਪ੍ਰਾਪਤ ਨਹੀਂ। ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵੇਲੇ ਜੋ ਸ਼ਰਾਬਾਂ, ਨਸ਼ੇ ਤੇ ਪੈਸੇ ਵੰਡੇ ਜਾਂਦੇ ਹਨ ਤੇ ਪੀਲੇ ਪਟਕੇ ਬੰਨਕੇ ਜਾਂ ਘੋਨੋ ਮੋਨੇ ਵੋਟਾਂ ਪਾਉਂਦੇ ਦੇਖੇ ਜਾਂਦੇ ਹਨ ਤਾਂ ਇਕ ਵਾਰੀ ਸੱਚੇ-ਸੁੱਚੇ ਸਿੱਖ ਦਾ ਤਾਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਜਾਹਲੀ ਵੋਟਾਂ ਬਣਾਈਆਂ ਜਾਂਦੀਆਂ ਹਨ ਤੇ ਸ਼ਰੇਆਮ ਪਾਈਆਂ ਜਾਂਦੀਆਂ ਹਨ। ਕਿਸੇ ਨੂੰ ਸਿੱਖੀ ਨਾਲ ਕੋਈ ਲੈਣਾ ਦੇਣਾ ਨਹੀਂ। ਹਰ ਇੱਕ ਨੂੰ ਇਹ ਹਰ ਹੀਲੇ ਜਿੱਤਣ ਦੀ ਪਈ ਹੁੰਦੀ ਹੈ। ਭਾਵ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਵਿੱਚ ਵੀ ਆਮ ਚੋਣਾਂ ਦੀ ਤਰ੍ਹਾਂ ਹਰ ਤਰ੍ਹਾਂ ਦੇ ਹਰਬੇ ਵਰਤੇ ਜਾਂਦੇ ਹਨ। ਧਰਮ ਦੇ ਨਾਂ 'ਤੇ ਸਿੱਖਾਂ ਨੂੰ ਗੁੰਮਰਾਹ ਕੀਤਾ ਜਾਂਦਾ ਹੈ। ਇਥੇ ਹੀ ਬੱਸ ਨਹੀਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਮੀਰੀ-ਪੀਰੀ ਦੇ ਸਿਧਾਂਤ ਨੂੰ ਤੋੜ ਮਰੋੜ ਕੇ, ਸਿਆਸੀ ਲੋਕਾਂ ਨੇ ਅਕਾਲ ਤਖਤ ਨੂੰ ਆਪਣੇ ਫਾਈਦੇ ਵਾਸਤੇ ਵਰਤਣਾ ਸ਼ੁਰੂ ਕਰ ਦਿੱਤਾ ਹੈ। ਜੋ ਵੀ ਇਨ੍ਹਾਂ ਸਿਆਸੀ ਲੀਡਰਾਂ ਦੀ ਦਾੜ ਹੇਠ ਆਉਂਦਾ ਹੈ ਉਸ ਨੂੰ ਪੰਥ ਵਿਚੋਂ ਛੇਕਿਆ ਜਾ ਸਕਦਾ ਹੈ। ਥੋੜ੍ਹੇ ਸ਼ਬਦਾਂ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਅੱਜ ਸਿੱਖ ਦੀ ਹਾਲਤ ਬਦ ਤੋਂ ਵੀ ਬਦਤਰ ਹੋਈ ਪਈ ਹੈ। ਕੋਈ ਮਿਸ਼ਨਰੀ ਆਗੂ ਦਿਖਾਈ ਨਹੀਂ ਦੇ ਰਿਹਾ। ਇਹੀ ਕਾਰਨ ਹੈ ਅੱਜ ਕਥਾ ਵਾਚਕ, ਕਵੀਸ਼ਰੀਏ, ਕੀਰਤਨੀਏ ਆਦਿ ਗਿਆਨੀ ਦਿੱਤ ਸਿੰਘ ਨੂੰ ਯਾਦ ਕਰਦੇ ਹਨ ਉਸ ਦੇ ਕੀਤੇ ਕੰਮਾਂ ਦੀ ਸ਼ਲਾਘਾ ਕਰਦੇ ਹਨ ਤੇ ਇਸ ਗੱਲ ਤੇ ਜ਼ੋਰ ਦਿੰਦੇ ਹਨ ਕਿ ਜੇ ਅੱਜ ਗਿਆਨੀ ਦਿੱਤ ਸਿੰਘ ਸਾਡੇ ਵਿਚਕਾਰ ਹੁੰਦੇ ਤਾਂ ਸ਼ਾਇਦ ਸਿੱਖੀ ਦੀ ਹਾਲਾਤ ਅਜੇਹੀ ਨਾ ਹੁੰਦੀ। ਹਰ ਇਕ ਸੂਝਵਾਨ ਸਿੱਖ ਇਹ ਕਹਿਣ ਲਈ ਮਜ਼ਬੂਰ ਹੈ ਕਿ ਅੱਜ ਇਕ ਹੋਰ ਗਿਆਨੀ ਦਿੱਤ ਸਿੰਘ ਦੀ ਬਹੁਤ ਲੋੜ ਹੈ, ਪਰ ਸਵਾਲ ਪੈਦਾ ਹੁੰਦਾ ਹੈ ਕਿ ਅਜੇਹਾ ਗਿਆਨੀ ਦਿੱਤ ਸਿੰਘ ਕਿਥੋਂ ਲਭ ਲਿਆਈਏ ਜੋ ਉਸੀ ਤਰਜ ਤੇ ਸਿੱਖੀ ਦੀ ਡਿੱਗ ਰਹੀ ਸ਼ਾਖ ਨੂੰ ਬਚਾ ਸਕੇ। ਸਿੱਖੀ ਵਿਚਲੀ ਹਾਲਾਤ ਨੂੰ ਸਮਝ ਸਕੇ ਅਤੇ ਨਿਸ਼ਕਾਮ ਸੇਵਕ ਬਣ ਕੇ ਇਸ ਦੀ ਉਲਝੀ ਹੋਈ ਤਾਣੀ ਨੂੰ ਸੁਲਝਾਉਣ ਦੀ ਦਲੇਰੀ ਕਰ ਸਕੇ। ਕਿਉਂਕਿ ਅੱਜ ਤਾਂ ਆਪਾ ਧਾਪੀ ਪਈ ਹੋਈ ਹੈ। ਕਿਸੇ ਨੂੰ ਵੀ ਇਸ ਬਾਰੇ ਸੋਚਣ ਦੀ ਵਿਹਲ ਨਹੀਂ ਹੈ।

9465216530

ਸੰਪਾਦਕੀ-II

# ਪ੍ਰੋ: ਗੁਰਮੁਖ ਸਿੰਘ ਨੂੰ ਪੰਥ 'ਚੋਂ ਛੇਕਣ ਦੇ ਹੁਕਮਨਾਮੇ ਨਾਲ ਇਹ ਪ੍ਰਥਾ ਸ੍ਰੀ ਅਕਾਲ ਤਖਤ ਸਾਹਿਬ ਤੋਂ ਸ਼ੁਰੂ ਹੋਈ।

*ਅਵਤਾਰ ਸਿੰਘ ਮਹਿਤਪੁਰੀ*

ਜੇ ਇਹ ਕਹਿ ਲਿਆ ਜਾਵੇ ਕਿ ਜੇ ਅੱਜ ਸਾਡੇ ਸਿਰਾਂ 'ਤੇ ਦਸਤਾਰ ਹੈ ਤਾਂ ਇਹ ਪ੍ਰੋ: ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ ਤੇ ਸਿੰਘ ਸਭਾ ਲਾਹੌਰ ਦੀਆਂ ਅਤਿਅੰਤ ਘਾਲਣਾ ਦੀ ਦੇਣ ਹੈ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖਾਂ ਦੀ ਗਿਣਤੀ ਦਿਨ ਪ੍ਰਤੀ ਦਿਨ ਘਟਦੀ ਜਾ ਰਹੀ ਸੀ। ਇਸਾਈਆਂ ਨੇ ਹਿੰਦੂ ਤੇ ਸਿੱਖਾਂ ਨੂੰ ਇਸਾਈ ਬਣਾਉਣ ਦਾ ਪੂਰਾ ਤਾਣ ਲਾਇਆ ਹੋਇਆ ਸੀ ਤੇ ਲੋਕ ਪ੍ਰਭਾਵਿਤ ਹੋ ਕੇ ਇਸਾਈ ਬਣ ਰਹੇ ਸਨ। ਉਸ ਸਮੇਂ ਕਿਸੇ ਅਜੇਹੇ ਆਗੂ ਦੀ ਲੋੜ ਸੀ ਜੋ ਸਿੱਖੀ ਦੀ ਡੁਬਦੀ ਬੇੜੀ ਨੂੰ ਬਚਾ ਸਕਦਾ। ਭਾਵੇਂ 1873 ਈ: ਵਿੱਚ ਸਿੰਘ ਸਭਾ ਅੰਮ੍ਰਿਤਸਰ ਬਣ ਗਈ ਸੀ ਪਰ ਇਹ ਜਲਦੀ ਹੀ ਆਪਣੇ ਨਿਸ਼ਾਨੇ ਤੋਂ ਭਟਕ ਗਈ ਸੀ। ਸੋ ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਨੇ ਇਸ ਸਭਾ ਦਾ ਸਾਥ ਛਡ ਕੇ 1879 ਈ: ਵਿੱਚ ਸਿੰਘ ਸਭਾ ਲਾਹੌਰ ਬਣਾਈ ਤੇ ਸਿੱਖੀ ਦੇ ਪ੍ਰਚਾਰ ਦੇ ਨਾਲ ਸਮਾਜ ਵਿੱਚ ਫੈਲੀਆਂ ਅਨੇਕ ਤਰ੍ਹਾਂ ਦੀਆਂ ਬੁਰਾਈਆਂ ਦਾ ਖਾਤਮਾ ਕਰਨਾ ਵੀ ਇਸ ਦੇ ਨਿਸ਼ਾਨੇ ਸੀ। ਕਰਮ-ਕਾਂਡਾ, ਵਹਿਮਾਂ-ਭਰਮਾਂ ਸਮੇਤ ਡੇਰਾਵਾਦ, ਬਾਬਾਵਾਦ ਦੇ ਵੱਧ ਰਹੇ ਰੁਝਾਨ ਨੂੰ ਰੋਕਕੇ ਸਿਰਫ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰੀ ਤਰ੍ਹਾਂ ਸਮਰਪਿਤ ਕਰਾਉਣਾ ਇਸ ਸਭਾ ਦੇ ਮੁੱਖ ਉਦੇਸ਼ਾਂ ਵਿੱਚ ਸ਼ਾਮਲ ਸੀ।

ਪ੍ਰੋ: ਗੁਰਮੁਖ ਸਿੰਘ ਦਾ ਜਨਮ 15 ਅਪ੍ਰੈਲ 1849 ਈ: ਨੂੰ ਸ: ਵਸਾਵਾ ਸਿੰਘ ਦੇ ਘਰ ਚੰਧੜ ਪਿੰਡ (ਗੁਜਰਾਂਵਾਲਾ ਹੁਣ ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਦੇ ਪਿਤਾ ਮਹਾਰਾਜਾ ਕਪੂਰਥਲਾ ਦੇ ਲਾਂਗਰੀ ਸਨ। ਇਸ ਲਈ ਇਨ੍ਹਾਂ ਨੂੰ ਪੜ੍ਹਨ ਦਾ ਮੌਕਾ ਮਿਲਿਆ। ਬੀ.ਏ. ਦੀ ਪ੍ਰੀਖਿਆ ਪਾਸ ਕਰਨ ਉਪਰੰਤ ਉਹ ਓਰੀਐਂਟ ਕਾਲਜ ਲਾਹੌਰ ਵਿੱਚ ਹਿੰਦੀ ਦੇ ਸੈਕਿੰਡ ਟੀਚਰ ਭਾਵ ਪ੍ਰੋਫੈਸਰ ਲੱਗ ਗਏ ਸਨ। ਸਿੱਖੀ ਪ੍ਰਤੀ ਉਨ੍ਹਾਂ ਦੀ ਅਥਾਹ ਸ਼ਰਧਾ ਸੀ ਅਤੇ ਇਸ ਦੀ ਢਹਿੰਦੀ ਕਲਾ ਤੋਂ ਉਹ ਬਹੁਤ ਫਿਕਰਮੰਦ ਸਨ ਇਸ ਲਈ ਉਨ੍ਹਾਂ ਨੂੰ ਇਕ ਅਜਿਹੇ ਸ਼ੁਹਿਰਦ ਸੱਚੇ ਸਾਥੀ ਦੀ ਲੋੜ ਸੀ ਜੋ ਸਿੱਖੀ ਪ੍ਰਤੀ ਪੂਰੀ ਤਰ੍ਹਾਂ ਸਮਰਪਿਤ ਹੋਵੇ, ਉਹ ਪੱਕਾ ਸਾਥੀ ਉਨ੍ਹਾਂ ਨੂੰ ਦਿੱਤਾ ਰਾਮ ਉਰਫ ਰਾਮ ਦਿੱਤਾ ਮਿਲਿਆ ਜੋ ਜਲਦੀ ਹੀ ਇਨ੍ਹਾਂ ਦੀ ਸੰਗਤ ਤੇ ਨਸੀਅਤ ਦੀ ਬਦੌਲਤ ਗਿਆਨੀ ਦਿੱਤ ਸਿੰਘ ਦੇ ਨਾਂ ਨਾਲ ਜਾਣਿਆ ਜਾਣ ਲੱਗ ਪਿਆ ਸੀ। ਇਸ ਜੋੜੀ ਨੇ ਤਨੋ-ਮਨੋ ਤੇ ਧਨੋ ਸਿੱਖੀ ਦੀ ਪ੍ਰਫੁਲਤਾ ਲਈ ਯਤਨ ਸ਼ੁਰੂ ਕੀਤੇ। ਸਮਾਜ ਵਿੱਚ ਫੈਲੇ ਫਾਲਤੂ ਦੇ ਅਡੰਬਰ, ਕਰਮ-ਕਾਂਡ, ਵਹਿਮ-ਭਰਮ ਆਦਿ ਨੂੰ ਰੱਜ ਕੇ ਭੰਡਿਆ। ਗਿਆਨੀ ਦਿੱਤ ਸਿੰਘ ਦੀ ਸੰਪਾਦਨਾ ਹੇਠ ਖਾਲਸਾ ਅਖਬਾਰ ਲਾਹੌਰ ਸਪਤਾਹਿਕ ਸ਼ੁਰੂ ਕੀਤਾ ਤਾਂ ਜੋ ਲੋਕ ਜਾਗਰੂਕ ਹੋਣ। ਇਸ ਦੇ ਨਾਲ ਹੀ ਭਾਸ਼ਨਾਂ ਅਤੇ ਪੁਸਤਕਾਂ ਰਾਹੀਂ ਪ੍ਰਚਾਰ ਸ਼ੁਰੂ ਕੀਤਾ। ਨਤੀਜੇ ਵਜੋਂ ਸਿੱਖੀ ਦੀ ਨਫਰੀ ਵਧਣੀ ਸ਼ੁਰੂ ਹੋਈ।

ਬਾਬਾ ਖੇਮ ਸਿੰਘ ਬੇਦੀ ਜੋ ਕਿ ਗੁਰੂ ਨਾਨਕ ਦੇਵ ਜੀ ਦੀ ਕੁਲ ਵਿਚੋਂ ਸੀ ਇਕ ਬਹੁਤ ਹੀ ਅਮੀਰ ਜਿੰਮੀਦਾਰ ਸੀ। ਲਗਭਗ 27000 ਏਕੜ ਜਮੀਨ ਦਾ ਮਾਲਕ ਸੀ। ਉਨ੍ਹਾਂ ਦਾ ਹਿੰਦੂ ਸਿੱਖਾਂ ਵਿੱਚ ਬਹੁਤ ਰੋਹਬ ਸੀ। ਮਜੇ ਦੀ ਗੱਲ ਇਹ ਹੈ ਕਿ ਉਹ ਜਨੇਊ ਤੇ ਕਿਰਪਾਨ ਦੋਨੋਂ ਪਾਉਂਦੇ ਸਨ। ਹਿੰਦੂ ਸਿੱਖ ਦੋਨੋਂ ਖੁਸ਼ ਰੱਖੇ ਹੋਏ ਸਨ। ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਗਾ ਕੇ ਬੈਠਦੇ ਸਨ ਅਤੇ ਗੁਰੂ ਗ੍ਰੰਥ ਸਾਹਿਬ ਦੀ ਤਰ੍ਹਾਂ ਹੀ ਆਪੇ ਨੂੰ ਮੱਥਾ ਟਿਕਵਾਉਂਦੇ ਸਨ। ਇਸ ਤੋਂ ਵੱਧਕੇ ਉਨ੍ਹਾਂ ਨੇ ਆਪਣੇ ਰੋਹਬ ਦੀ ਬਦੌਲਤ ਦਰਬਾਰ ਸਾਹਿਬ ਕੰਪਲੈਕਸ ਵਿੱਚ ਮੂਰਤੀਆਂ ਰਖਵਾਈਆਂ ਹੋਈਆਂ ਸਨ। ਇਹ ਸਭ ਕੁਝ ਮਨਮਤ ਸੀ ਅਤੇ ਸਿੱਖੀ ਦੀਆਂ ਰਹੁ-ਰੀਤਾਂ ਦੇ ਬਿਲਕੁਲ ਉਲਟ ਸੀ।

ਪ੍ਰੋ: ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਹੁਰਾਂ ਨੇ ਸਿੰਘ ਸਭਾ ਲਾਹੌਰ ਦੇ ਪ੍ਰਬੰਧਕਾਂ ਸਮੇਤ ਬਾਬਾ ਖੇਮ ਸਿੰਘ ਬੇਦੀ ਨੂੰ ਕਈ ਵਾਰੀ ਬੇਨਤੀਆਂ ਕੀਤੀਆਂ ਕਿ ਜੋ ਕੁਝ ਉਹ ਕਰ ਰਹੇ

ਹਨ ਸਿੱਖੀ ਦੇ ਬਿਲਕੁਲ ਉਲਟ ਹੈ ਤੇ ਬਾਬੇ ਨਾਨਕ ਦੀ ਵਿਚਾਰਧਾਰਾ ਨੂੰ ਠੇਸ ਪੁੱਜਦੀ ਹੈ। ਪਰ ਬਾਬਾ ਬੇਦੀ ਟੱਸ ਤੋਂ ਮੱਸ ਨਾ ਹੋਏ। ਆਖਰ ਜਦੋਂ ਹੱਦ ਹੋ ਗਈ ਤਾਂ ਇਸ ਜੋੜੀ ਨੇ ਇਕ ਦਿਨ ਦਰਬਾਰ ਵਿੱਚ ਹੋ ਸਮਾਗਮ ਦੇ ਦੌਰਾਨ ਸੰਗਤਾਂ ਦੇ ਸਾਹਮਣੇ ਬਾਬਾ ਬੇਦੀ ਦੇ ਥੱਲਿਓਂ ਗਦੈਲਾ ਧੂਹ ਕੇ ਬਾਹਰ ਸੁੱਟ ਦਿੱਤਾ। ਇਸ ਦੇ ਨਾਲ ਹੀ ਕੰਪਲੈਕਸ ਵਿੱਚ ਸਜਾਈਆਂ ਹੋਈਆਂ ਮੂਰਤੀਆਂ ਵੀ ਬਾਹਰ ਸੁੱਟ ਦਿੱਤੀਆਂ। ਇਹ ਇਕ ਬਹੁਤ ਵੱਡਾ ਕੀਤਾ ਕਾਰਜ ਸੀ ਤੇ ਰਜਵਾੜਾ ਸ਼ਾਹੀ ਨਾਲ ਸਿੱਧੀ ਟੱਕਰ ਸੀ ਪਰ ਸਿੱਖ ਕੌਮ ਨੂੰ ਪੂਰੀ ਤਰ੍ਹਾਂ ਸਮਰਪਿਤ ਇਨ੍ਹਾਂ ਦੋਨੋਂ ਸੂਰਮਿਆਂ ਨੇ ਕਿਸੇ ਕਿਸਮ ਦੀ ਕੋਈ ਪਰਵਾਹ ਨਾ ਕੀਤੀ। ਉਨ੍ਹਾਂ ਦੇ ਇਸ ਕਦਮ ਦੀ ਬਹੁਤ ਸ਼ਲਾਘਾ ਹੋਈ ਤੇ ਇਸ ਤੋਂ ਬਾਅਦ ਅੱਜ ਤੱਕ ਦਰਬਾਰ ਸਾਹਿਬ ਵਿੱਚ ਸ਼ਰੇ ਆਮ ਅਜੇਹੀ ਹਰਕਤ ਕਰਨ ਦੀ ਕਿਸੇ ਦੀ ਹਿੰਮਤ ਨਹੀਂ ਹੋਈ।

ਬਾਬਾ ਬੇਦੀ ਤੇ ਉਸ ਦੇ ਸਾਥੀਆਂ ਦੀ ਇਹ ਇੱਕ ਵੱਡੀ ਹਾਰ ਸੀ, ਲਲਕਾਰ ਸੀ। ਨਤੀਜੇ ਵਜੋਂ ਬਾਬਾ ਬੇਦੀ ਨੇ ਆਪਣੀ ਹਾਰ ਦਾ ਬਦਲਾ ਲੈਣ ਲਈ ਸਭ ਤੋਂ ਪਹਿਲਾਂ ਸ੍ਰੀ ਅਕਾਲ ਤਖਤ ਸਾਹਿਬ ਦੀ ਵਰਤੋਂ ਕੀਤੀ ਅਤੇ ਆਪਣੇ ਵਫਾਦਾਰ ਪੁਜਾਰੀਆਂ ਵਲੋਂ 24 ਮਾਰਚ 1887 ਈ: ਨੂੰ ਪ੍ਰੋ: ਗੁਰਮੁਖ ਸਿੰਘ ਨੂੰ ਪੰਥ ਵਿਚੋਂ ਛੇਕ ਦਿੱਤਾ। ਪੰਥ ਵਿਚੋਂ ਛੇਕਣ ਦੀ ਇਹ ਸਭ ਤੋਂ ਪਹਿਲੀ ਘਟਨਾ ਸੀ। ਹੁਕਮਨਾਮੇ ਦੀ ਹੂ-ਬ-ਹੂ ਨਕਲ ਇਸ ਪ੍ਰਕਾਰ ਹੈ।

*ਸ੍ਰੀ ਅਕਾਲ ਸਹਾਏ ੴਸਤਿਗੁਰੂ ਪ੍ਰਸਾਦਿ ਅਕਾਲ ਸਹਾਇ*

*ਤਖ਼ਤ ਅਕਾਲ ਬੁੰਗਾ ਸਾਹਿਬ ਸ਼੍ਰੀ ਦਰਬਾਰ ਸਾਹਿਬ ਹਮ ਜੁਮਲੇ ਸਿੰਘਾਨ ਪੁਜਾਰੀਅਨ ਤਖ਼ਤ ਸ੍ਰੀ ਅਕਾਲ ਬੁੰਗਾ ਜੀ ਸਾਹਿਬ ਵਾ, ਸ੍ਰੀ ਦਰਬਾਰ ਸਾਹਿਬ ਜੀ ਵਾ ਬਾਬਾ ਅਟਲ ਰਾਇ ਸਾਹਿਬ ਜੀ ਝੰਡਾ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਰਵਾਈ ਗੁਰਮੁਖ ਸਿੰਘ ਸਕੱਤਰ ਕਾ ਕੀਆ। ਮਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖਿਲਾਫ ਗੁਰ-ਇਸ਼ਟ ਕੇ ਤਹਿਰੀਰ ਤਾਲਾ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਏਤਕਾਦ ਸਿਖੀ ਧਰਮ ਸੇ ਬਿਲਕੁਲ ਬਰਖ਼ਲਾਫ ਹੈ। ਇਸ ਵਾਸਤੇ ਹਮ ਤਮਾਮ ਪੁਜਾਰੀਅਨ ਵਾ ਕੁੰਥੀਆਨ ਵਾ ਨੰਬਰਦਾਰਾਨ, ਸ੍ਰੀ ਗੁਰਦੁਵਾਰੇ ਹਾਇ ਮਮਦੂਹ ਤਹਿਰੀਰ ਕਰਦੇ ਹੈ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ। ਗੁਰਦੁਵਾਰੇ ਹਾਇ ਮੌਸੂਫ ਮੇ ਉਸਕੀ ਅਰਦਾਸ ਨਾ ਹੋਗੀ ਵਾ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖਸ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਸ ਉਸ ਕੀ ਪੈਰਵੀ ਕਰੇਗਾ ਵੁਹ ਭੀ ਬੇ-ਮੁਖ ਔਰ ਲਾਇਕ ਤਨਖਾਹ ਪੰਥ ਕੇ ਸਮਝਾ ਜਾਇਗਾ ਔਰ ਵੈਸੇ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫਕਤ, ਬਤਾਰੀਖ ਸਤਵੀਂ, ਮਾਹ ਚੇਤ, ਸੰਮਤ ਚੇਤ, ਸੰਮਤ 418 ਗੁਰੂ ਨਾਨਕ ਸਾਹੀ ਮੁਤਾਬਿਕ 18 ਮਾਰਚ ਸੰਨ 1887 ਈਸਵੀ।*

*ਦਰਤਖਤ ਹਾਜ਼ਰੀਨ ਸਿੰਘਾਨ ਉਹਦੇਦਰਾਨ ਵਾ ਗੁੰਥੀਆਨ ਵਾ ਪੁਜਾਰੀਆਨ।*

ਇਸ ਹੁਕਮਨਾਮੇ ਦੀ ਚਾਰੇ ਪਾਸਿਓਂ ਘੋਰ ਨਿੰਦਾ ਹੋਈ ਪਰ ਪਦਵੀ ਤੇ ਪੈਸੇ ਦੇ ਨਸ਼ੇ ਨੇ ਉਨ੍ਹਾਂ ਨੂੰ ਸਹੀ ਰਸਤੇ ਤੇ ਆਉਣ ਹੀ ਨਹੀਂ ਦਿੱਤਾ। ਗਿਆਨੀ ਦਿੱਤ ਸਿੰਘ ਨੂੰ ਇਸ ਨਾਲ ਗਹਿਰਾ ਦੁਖ ਹੋਇਆ। ਇਸ ਲਈ ਉਨ੍ਹਾਂ ਨੇ ਸਵਪਨ ਨਾਮ ਦਾ ਨਾਟਕ ਲਿਖਿਆ ਜੋ ਕਿ ਬਾਬਾ ਖੇਮ ਸਿੰਘ ਬੇਦੀ ਅਤੇ ਉਸ ਦੇ ਸਾਥੀਆਂ 'ਤੇ ਇਕ ਵਿਅੰਗ ਸੀ। ਬਾਬਾ ਬੇਦੀ ਖੇਮੇ ਵਿੱਚ ਭਗਦੜ ਮੱਚ ਗਈ ਸੀ ਤੇ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਦੇ ਖਿਲਾਫ ਮੁਕਦਮਾ ਕਰ ਦਿੱਤਾ। ਸਿੱਖ ਇਤਿਹਾਸ ਵਿੱਚ ਵੀ ਇਹ ਪਹਿਲੀ ਵਾਰ ਸੀ ਕਿ ਜੋ ਅੱਜਕਲ 195-ਏ ਧਾਰਾ ਕਹੀ ਜਾਂਦੀ ਹੈ, ਉਸੀ ਤਰ੍ਹਾਂ ਦੀ ਧਾਰਾ ਦੀ ਵਰਤੋਂ ਵੀ ਸਭ ਤੋਂ ਪਹਿਲਾਂ ਗਿਆਨੀ ਦਿੱਤ ਸਿੰਘ ਦੇ ਖਿਲਾਫ ਵਰਤੀ ਗਈ। ਨਤੀਜੇ ਵਜੋਂ ਹੇਠਲੀ ਅਦਾਲਤ ਨੇ 51 ਰੁਪਏ ਜੁਰਮਾਨਾ ਕਰ ਦਿੱਤਾ ਤੇ ਉਪਰਲੀ ਅਦਾਲਤ ਵਿੱਚ ਅਪੀਲ ਕਰਨ ਨਾਲ ਉਹ ਬਰੀ ਹੋ ਗਏ ਸਨ।

ਅਜੇਹੇ ਅਣਸੁਖਾਵੇਂ ਮਾਹੌਲ ਦੇ ਬਾਵਜੂਦ ਵੀ ਉਹ ਸਿੱਖੀ ਲਈ ਤਨਦੇਹੀ ਨਾਲ ਕਾਰਜ ਕਰਦੇ ਰਹੇ ਅਤੇ ਸਿੱਖਿਆ ਦੇ ਪ੍ਰਸਾਰ ਲਈ ਖਾਲਸਾ ਕਾਲਜ ਅੰਮ੍ਰਿਤਸਰ ਸਾਹਿਬ ਬਣਾਉਣ ਵਿੱਚ ਵੀ ਸਭ ਤੋਂ ਮੋਹਰੀ ਰੋਲ ਰਿਹਾ ਹੈ। 24 ਸਤੰਬਰ 1898 ਈ: ਨੂੰ ਪ੍ਰੋ: ਸਾਹਿਬ ਦੀ ਮੌਤ ਕਾਰਨ ਪੰਥ ਨੂੰ ਅਤੇ ਖਾਸ ਕਰਕੇ ਗਿਆਨੀ ਦਿੱਤ ਸਿੰਘ ਨੂੰ ਬਹੁਤ ਘਾਟਾ ਪਿਆ। ਸਿੱਖ ਕੌਮ ਨੇ 1995 ਈ: ਵਿੱਚ ਅਕਾਲ ਤਖਤ ਸਾਹਿਬ ਤੋਂ ਇਕ ਹੁਕਮਨਾਮੇ ਰਾਹੀਂ ਪ੍ਰੋ: ਗੁਰਮੁਖ ਸਿੰਘ ਨੂੰ ਲਗਭਗ 100 ਸਾਲ ਬਾਅਦ ਮਰਨ ਉਪਰੰਤ ਪੰਥ ਵਿਚੋਂ ਛੇਕਣ ਦਾ ਮਤਾ ਰੱਦ ਕਰਕੇ, ਪੰਥ ਵਿੱਚ ਰਲਾ ਲਿਆ ਸੀ। ਇਹ ਅਤੀ ਸ਼ਲਾਘਾ ਯੋਗ ਸੀ।

---- 0 ----

ਅੰਤਿਮ ਕਿਸ਼ਤ

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ


ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ ਫੋਨ ਨੰ: 0172-5072937


## ਸਵਰਗੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ, ਲੇਖਕ (ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ) ਲੇਖਕ ਨਾਲ ਜਾਣਕਾਰੀ

*ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਪਾਠਕਾਂ ਦੀ ਇਹ ਮੰਗ ਸੀ ਕਿ ਪੁਸਤਕ ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ ਜੋ ਕਿ ਲੜੀਵਾਰ ਪ੍ਰਕਾਸ਼ਿਤ ਹੋ ਰਹੀ ਹੈ ਦੇ ਲੇਖਕ ਦੇ ਜੀਵਨ ਬਾਰੇ ਜਾਣਕਾਰੀ ਦਿੱਤੀ ਜਾਵ। ਮੈਂ ਵਾਅਦਾ ਕੀਤਾ ਸੀ ਕਿ ਆਖਰੀ ਕਿਸ਼ਤ ਦੇ ਮੌਕੇ ਇਹ ਜਾਣਕਾਰੀ ਜ਼ਰੂਰ ਦਿੱਤੀ ਜਾਵੇਗੀ। ਸੋ ਸਤੰਬਰ 2014 ਅੰਕ ਵਿੱਚ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ ਬਾਰੇ ਸੰਖੇਪ ਜਾਣਕਾਰੀ ਪੇਸ਼ ਕੀਤੀ ਜਾ ਰਹੀ ਹੈ। ਵੇਰਵੇ ਸਹਿਤ ਜਾਣਕਾਰੀ ਇਸ ਪੁਸਤਕ ਦੇ ਸੰਪਾਦਿਤ ਕਰਨ ਦੇ ਮੌਕੇ ਵੱਖਰੇ ਤੌਰ 'ਤੇ ਉਸ ਪੁਸਤਕ ਵਿੱਚ ਦਿੱਤੀ ਜਾਵੇਗੀ ਜੋ ਕਿ ਜਲਦੀ ਹੀ ਪਾਠਕਾਂ ਦੇ ਹੱਥਾਂ ਵਿੱਚ ਹੋਵੇਗੀ।*

*ਸਵ: ਗਿਆਨੀ ਭਗਵਾਨ ਸਿੰਘ ਦਾ ਜਨਮ 1905 ਈ: ਵਿੱਚ ਉਨ੍ਹਾਂ ਦੇ ਨਾਨਕੇ ਪਿੰਡ ਖੁਸ਼ਹਾਲ ਸਿੰਘ ਵਾਲਾ (ਰਗੜੀਘਰ) ਜ਼ਿਲਾ ਫਿਰੋਜਪੁਰ ਵਿਖੇ ਹੋਇਆ। ਛੋਟੀ ਉਮਰ ਵਿੱਚ ਮਾਤਾ ਪਿਤਾ ਦੀ ਮੌਤ ਹੋ ਜਾਣ ਕਾਰਨ ਇਨ੍ਹਾਂ ਦਾ ਪਾਲਣ ਪੋਸ਼ਣ, ਇਨ੍ਹਾਂ ਦੇ ਚਾਚਾ ਭਾਈ ਨਰੈਣ ਸਿੰਘ ਨੇ ਕੀਤਾ। ਭਾਈ ਨਰੈਣ ਸਿੰਘ ਧਾਰਮਿਕ ਖਿਆਲਾਂ ਦੇ ਸਨ ਸੋ ਜਰੂਰੀ ਸੀ ਕਿ ਸ: ਭਗਵਾਨ ਸਿੰਘ ਤੇ ਇਹ ਪਾਣ ਚੜ੍ਹਦੀ। ਹੋਇਆ ਵੀ ਇੰਜ ਹੀ, ਗਿਆਨੀ ਜੀ ਬਚਪਨ ਤੋਂ ਹੀ ਗੁਰਬਾਣੀ ਨਾਲ ਜੁੜ ਗਏ ਅਤੇ ਚੜ੍ਹਦੀ ਜੁਆਨੀ ਵਿੱਚ ਹੀ ਪੰਥ ਤੇ ਦੇਸ਼ ਦੀ ਸੇਵਾ ਵਿੱਚ ਮਗਨ ਹੋ ਗਏ। ਗਿਆਨੀ ਭਗਵਾਨ ਸਿੰਘ ਨੇ ਗਿਆਨੀ ਤੱਕ ਦੀ ਵਿਦਿਆ ਹਾਸਲ ਕੀਤੀ ਹੋਈ ਸੀ ਇਸ ਲਈ ਬਹੁਤ ਗੁਣੀ ਗਿਆਨੀ ਸਨ।*

*ਦੇਸ਼ ਦੀ ਵੰਡ ਸਮੇਂ ਕਿਉਂਕਿ ਇਹ ਜ਼ਿਲਾ ਲਾਹੌਰ, ਆਪਣੇ ਜੱਦੀ ਪਿੰਡ ਰਹਿੰਦੇ ਸਨ, ਇਸ ਲਈ ਇਹ ਸਭ ਤੋਂ ਪਹਿਲਾਂ ਫਿਰੋਜਪੁਰ ਵਿਖੇ ਪਿੰਡ ਖਾਲੜਾ ਆਕੇ ਵਸੇ ਅਤੇ ਬਾਅਦ ਵਿੱਚ ਸ਼ਾਹਬਾਦ (ਹੁਣ ਹਰਿਆਣਾ ਵਿਖੇ) ਰਹਿਣ ਲੱਗ ਪਏ।*

*ਗਿਆਨੀ ਭਗਵਾਨ ਸਿੰਘ ਦੀ ਸ਼ਾਦੀ ਬੀਬੀ ਧਨਵੰਤ ਕੌਰ ਸਪੁਤਰੀ ਸ: ਸੇਵਾ ਸਿੰਘ ਨਾਲ ਹੋਈ। ਸ: ਸੇਵਾ ਸਿੰਘ ਸਿੱਖ ਕੌਮ ਦੇ ਵਿਦਵਾਨ ਸਨ ਤੇ ਸਿੱਖ ਪੰਥ ਦੇ ਹਿਤੈਸ਼ੀ ਸਨ। ਉਨ੍ਹਾਂ ਦੀ ਸੰਗਤ ਦਾ ਵੀ ਇਨ੍ਹਾਂ ਤੇ ਗੂੜਾ ਅਸਰ ਪਿਆ। ਇਨ੍ਹਾਂ ਦੇ ਘਰ ਤਿੰਨ ਪੁਤਰ ਸ: ਕ੍ਰਿਪਾਲ ਸਿੰਘ, ਸ: ਗੁਰਦਿਆਲ ਸਿੰਘ ਤੇ ਸ: ਬਿਕਰਮਜੀਤ ਸਿੰਘ ਤੇ ਚਾਰ ਪੁਤਰੀਆਂ ਬੀਬੀ ਜਸਮਹਿੰਦਰ ਕੌਰ, ਬੀਬੀ ਗੁਰਬਖਸ਼ ਕੌਰ, ਬੀਬੀ ਅੰਮ੍ਰਿਤ ਕੌਰ ਤੇ ਬੀਬੀ ਪ੍ਰਿਤਪਾਲ ਕੌਰ ਪੈਦਾ ਹੋਏ। ਸ· ਕਿਰਪਾਲ ਸਿੰਘ ਤੇ ਬੀਬੀ ਅੰਮ੍ਰਿਤ ਕੌਰ ਭਾਈ ਦਿੱਤ ਸਿੰਘ ਪੱਤ੍ਰਿਕਾ ਨਾਲ ਜੁੜੇ ਹੋਏ ਤੇ ਇਸ ਦੇ ਲੇਖਕਾਂ/ਕਵੀਆਂ ਵਿੱਚ ਸ਼ਾਮਲ ਹਨ। ਪੱਤ੍ਰਿਕਾ ਦੀ ਇਕ ਪਬਲੀਕੇਸ਼ਨ 'ਕਲਮ ਪੁਕਾਰੇ ਸੱਚੋ ਸੱਚ' ਵਿੱਚ ਵੀ ਇਨ੍ਹਾਂ ਦੀਆਂ ਕਵਿਤਾਵਾਂ ਦੀ ਸਮੂਲੀਅਤ ਹੈ। ਸ: ਕਿਰਪਾਲ ਸਿੰਘ ਦੀ ਪੱਕੀ ਰਿਹਾਇਸ਼ ਚੰਡੀਗੜ੍ਹ ਸੈਕਟਰ 38 ਵਿੱਚ ਹੈ ਅਤੇ 'ਅੰਮ੍ਰਿਤ ਸਪੋਰਟ' ਦੀ ਜਾਣੀ ਪਹਿਚਾਣੀ ਦੁਕਾਨ ਸੈਕਟਰ 15-ਸੀ ਦੇ ਆਪਣੇ ਸ਼ੋ-ਰੂਮ ਵਿੱਚ ਹੈ। ਛੋਟਾ ਸਪੁੱਤਰ ਅਮਰਦੀਪ ਸਿੰਘ ਤੇ ਆਪ ਇਸ ਨੂੰ ਚਲਾਉਂਦੇ ਹਨ। ਦੋ ਧੀਆਂ ਐਮ.ਏ., ਬੀ.ਐਡ. ਹਨ। ਵੱਡੀ ਬੇਟੀ ਦਾ ਪਤੀ ਪੀ.ਸੀ.ਐਸ. ਤੇ ਛੋਟੀ ਦਾ ਜਨਰਲ ਮੈਨੇਜਰ ਹੈ। ਦੋਨੋਂ ਭਰਾ ਚੰਗੇ ਖਾਨਦਾਨੀ ਹਨ। ਵੱਡੀ ਬੇਟੀ ਦਾ ਪੁੱਤਰ ਗੁਲਸਾਗਰ ਸਿੰਘ ਰੋਲਰ ਸਕੇਟਿੰਗ*

ਦਾ ਚੈਂਪੀਅਨ ਹੈ ਤੇ ਏਸ਼ੀਆ ਪੱਧਰ 'ਤੇ ਚਾਂਦੀ ਦੇ ਤਗਮੇ ਜਿੱਤ ਚੁੱਕਾ ਹੈ। ਛੋਟੀ ਬੇਟੀ ਦਾ ਪੁੱਤਰ ਵੀ ਗੁਲਰਾਜਨ ਸਿੰਘ ਰੋਲਰ ਹਾਕੀ ਵਿੱਚ ਏਸ਼ੀਆ ਵਿਚੋਂ ਕਾਂਸ਼ੀ ਦਾ ਤਮਗਾ ਜਿੱਤ ਚੁੱਕਾ ਹੈ।

ਗਿਆਨੀ ਭਗਵਾਨ ਸਿੰਘ ਨੇ ਜੈਤੋਂ ਦੇ ਮੋਰਚੇ, ਟੈਕਸ ਖਿਲਾਫ ਮੋਰਚਾ ਤੇ ਪੰਜਾਬੀ ਸੂਬੇ ਦੇ ਮੋਰਚੇ ਵਿੱਚ ਜੇਲ ਕੱਟੀ ਹੈ, ਉਹ ਉਥੇ ਸੁਤੰਤਰਤਾ ਸੈਨਾਨੀ ਵੀ ਸਨ। ਭਾਰਤ ਸਰਕਾਰ ਵਲੋਂ ਤਾਮਰ ਪੱਤਰ ਮਿਲਿਆ ਹੋਇਆ ਹੈ। ਸ਼ਾਹਬਾਦ ਰਹਿੰਦੀਆਂ ਉਹ ਗੁਰਦੁਆਰਿਆਂ ਦੀ ਸੇਵਾ ਵਿੱਚ ਜੁਟੇ ਰਹੇ। ਕੁਰਕਸ਼ੇਤਰ ਵਿੱਚ ਗੁਰਦੁਆਰਾ ਪਾਤਸ਼ਾਹੀ ਛੇਵੀਂ ਦੇ ਮੈਂਬਰ ਰਹੇ। ਅਕਾਲੀ ਸ: ਮੱਖਣ ਨਾਲ ਮਿਲਕੇ ਸਖ਼ਤ ਮਿਹਨਤ ਨਾਲ ਲੜਕੀਆਂ ਦਾ ਸਕੂਲ ਖੋਲਿਆ। 1970 ਈ: ਵਿੱਚ ਉਹ ਪਿੰਡ ਕਿਸ਼ਨਪੁਰਾ ਨੇੜੇ ਦਿਆਲਪੁਰ ਸੋਢੀਆਂ ਤਹਿ ਡੇਰਾ ਬਸੀ ਜਿਲਾ ਮੁਹਾਲੀ ਆ ਵਸੇ। 12 ਅਕਤੂਬਰ 1982 ਨੂੰ ਪੀ.ਜੀ.ਆਈ. ਵਿੱਚ ਉਨ੍ਹਾਂ ਦੀ ਮੌਤ ਹੋ ਗਈ ਸੀ। 1984 ਵਿੱਚ ਸ: ਕਿਰਪਾਲ ਸਿੰਘ ਦਾ ਪਰਿਵਾਰ ਚੰਡੀਗੜ੍ਹ ਆ ਗਿਆ ਸੀ। ਭਾਈ ਦਿੱਤ ਸਿੰਘ ਪੱਤ੍ਰਿਕਾ ਨੂੰ ਪੂਰਨ ਸਹਿਯੋਗ ਦੇਂਦਾ ਆ ਰਿਹਾ ਹੈ।

ਮੁੱਖ ਸੰਪਾਦਕ

## ਭਾਣਾ ਵਰਤਣਾ

ਗੁਰੂ ਜੀ ਵਲੋਂ ਗੁਲ ਖਾਂ ਹੋਰਾਂ ਦੋਹਾਂ ਭਰਾਵਾਂ ਨੂੰ ਗੁਰੂ ਜੀ ਦੇ ਡੇਰੇ ਤੇ ਆਉਣ ਦੀ ਓਸੇ ਦਿਨ ਤੋਂ ਖੁਲ੍ਹ ਹੋ ਗਈ ਸੀ। ਇਹ ਨਿਤਾ ਪ੍ਰਤੀ ਓਥੇ ਆਉਂਦੇ, ਦੀਵਾਨ ਸੁਣਦੇ, ਗੁਰੂ ਜੀ ਨਾਲ ਗੱਲਾਂ-ਬਾਤਾਂ ਕਰਦੇ ਰਹਿੰਦੇ ਸਨ। ਕਿਸੇ ਨੇ ਵੀ ਉਨ੍ਹਾਂ ਤੇ ਕਿਸੇ ਤਰ੍ਹਾਂ ਦਾ ਸ਼ੱਕ ਨਹੀਂ ਸੀ ਕੀਤਾ। ਇਕ ਦਿਨ ਬਹੁਤ ਸਾਰੇ ਸਿੰਘ ਸ਼ਹਿਰ ਨੰਦੇੜ ਗਏ ਹੋਏ ਸਨ। ਬਾਕੀ ਦੇ ਸਿੰਘ ਰਹਿਰਾਸ ਦਾ ਪਾਠ ਸੁਣ ਰਹੇ ਸਨ। ਕਲਗੀਧਰ ਪਿਤਾ ਤੰਬੂ ਵਿੱਚ ਆਰਾਮ ਕਰ ਰਹੇ ਸਨ ਕਿ ਅਚਾਨਕ ਗੁਲ ਖਾਂ* ਨੇ ਜਮਧਰ ਸ਼ਸਤਰ ਨਾਲ ਸਾਹਿਬਾਂ ਦੀ ਵੱਖੀ ਤੇ ਵਾਰ ਕੀਤਾ, ਸਤਿਗੁਰਾਂ ਨੇ ਆਖਿਆ "ਇਸ ਤਰ੍ਹਾਂ ਨਹੀਂ ਹੇ.... ਇਸ ਤਰ੍ਹਾਂ ਵਾਰ ਕਰੀਦਾ ਹੈ" ਸਾਹਿਬਾਂ ਦੀ ਕਿਰਪਾਨ ਫੁਰਤੀ ਨਾਲ ਇਸ ਤਰ੍ਹਾਂ ਵਾਰ ਕਰਕੇ ਗੁਲ ਖਾਂ ਦਾ ਸਿਰ ਵਢ ਗਈ ਜਿਸ ਤਰ੍ਹਾਂ ਜਿਮੀਦਾਰ ਮਤੀਰਾ ਤੋੜ ਵਗਾ ਮਾਰਦਾ ਹੈ। ਨਾਲ ਸਾਹਿਬਾਂ ਆਵਾਜ਼ ਦਿੱਤੀ। "ਕੋਈ ਸਿੰਘ ਹੈ" ਆਵਾਜ਼ ਸੁਣਦਿਆਂ ਭਾਈ ਹਰਦਿੱਤ ਸਿੰਘ ਤੇ ਭਾਈ ਸੰਤੋਖ ਸਿੰਘ ਪਹੁੰਚ ਗਏ। ਹਜ਼ੂਰ ਦੇ ਖੂਨ ਨਾਲ ਲੱਥ ਪੱਥ ਕਪੜੇ ਵੇਖ ਰੌਲਾ ਪਾਇਆ। ਅਤਾਉੱਲਾ ਦੌੜਨ ਲੱਗਾ ਤਾਂ ਤੰਬੂ ਦੀ ਲਾਸ ਨਾਲ ਅੜ ਕੇ ਡਿੱਗ ਪਿਆ। ਸਿੰਘਾਂ ਨੇ ਮਿਲ ਕੇ ਉਸ ਦੇ ਕਈ ਟੋਟੇ ਕਰ ਦਿੱਤੇ। ਸਤਿਗੁਰ ਜੀ ਨੇ ਕਿਹਾ ਕਿ ਅਮਰ ਸਿੰਘ ਜਰਾਹ ਨੂੰ ਸੱਦੋ ਜੋ ਘਾਉ ਸਿਊਂ ਦੇਵੇ। ਝੱਟ ਪੱਟ ਅਮਰ ਸਿੰਘ ਨੇ ਆ ਘਾਉ ਸਿਊਂ ਕੇ ਮਲ੍ਹਮ ਪੱਟੀ ਕਰ ਦਿੱਤੀ।

*ਦਿੱਲੀ ਨਹੀਂ, ਅਹਿਮਦ ਨਗਰ ਭੇਜਿਆ।

**ਏਥੇ ਹੀ ਅਖਬਾਰਾਤਿ ਮੁਅੱਲਾ ਦੇ ਹਵਾਲੇ ਨਾਲ ਇਸ ਦਾ ਨਾਮ ਜਮਸ਼ੇਦ ਖਾਨ ਲਿਖਿਆ ਹੈ।

## ਨਵੀਂ ਸੇਧ

ਸ: ਰਣਧੀਰ ਸਿੰਘ ਜੀ ਰੀਸਰਚ ਸਕਾਲਰ ਜੀ ਨੇ "ਗੁਰ-ਪ੍ਰਣਾਲੀਆਂ" ਨੂੰ ਸੰਗ੍ਰਹਿ ਕਰਕੇ ਗੁਰ ਪ੍ਰਣਾਲਿ ਨੰ: 3 ਦਵਾਰਾ ਗੁਰ ਦਸਮ ਪਾਤਸ਼ਾਹ ਦੀ ਸ਼ਹਾਦਤ ਬਾਰੇ ਇਕ ਨਵੀਂ ਸੇਧ ਦਿਖਾਈ ਹੈ। "ਜੋਤੀ ਜੋਤ ਸਮਾਵਣੇ ਕਾ ਪ੍ਰਸੰਗ" ਦੀ ਵਾਰਤਾ ਭਾਵੇਂ ਲੰਮੀ ਹੈ। ਪਰ ਅਸੀਂ ਖਾਸ ਨੁਕਤਿਆਂ ਤੇ ਸੰਖੇਪ ਜਿਹਾ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਨ ਲਈ ਸਕਾਲਰ ਜੀ ਦੇ ਰਿਣੀ ਹਾਂ।

*ਇਨ੍ਹਾਂ ਵਿਚੋਂ ਇਕ ਦਾ ਨਾਉਂ ਜਮਸ਼ੇਦ ਖਾਨ ਸੀ, ਜੋ ਸਰਹੰਦ ਵਲੋਂ ਖੁਫੀਆ ਭੇਜਿਆ ਹੋਇਆ। ਅਹੁਦੇਦਾਰ ਮਾਲੂਮ ਹੁੰਦਾ ਹੈ। ਤਦੇ ਤਾਂ ਬਹਾਦਰ ਸ਼ਾਹ ਨੇ ਉਸ ਦੇ ਪੁੱਤਰ ਨੂੰ ਮਾਤਮੀ ਖਿਲਅਤ ਬਖਸ਼ੀ ਸੀ। 24 ਸ਼ਾਬਾਨ ਸੰਨ 2 ਬਹਾਦਰ ਸ਼ਾਹੀ 1120 ਹਿਜਰੀ (28 ਅਕਤੂਬਰ ਸੰਨ 1708 ਈ:) ਦੀ ਸ਼ਾਹੀ ਖਬਰ ਲਿਖਿਆ ਹੋਇਆ ਹੈ ਕਿ ਬਾਦਸ਼ਾਹ ਪਾਸ ਬੇਨਤੀ ਹੋਈ ਕਿ ਗੁਰੂ ਗੋਬਿੰਦ (ਸਿੰਘ) ਨੇ ਜਮਸ਼ੇਦ ਖਾਨ ਅਫਗਾਨ ਨੂੰ ਜਾਨੋਂ ਮਾਰ ਦਿੱਤਾ ਸੀ। ਉਪ੍ਰੋਕਤ ਖਾਨ ਦੇ ਪੁੱਤਰ ਨੂੰ ਮਾਤਮੀ ਖਿਲਅਤ ਬਖਸ਼ੀ ਗਈ।

ਸ੍ਰੀ ਗੁਰੂ ਸੋਭਾ ਕ੍ਰਿਤ ਕਵਿ ਸੈਨਾ ਪਤਿ ਦਾ ਫੁਟ ਨੋਟ ਨੰ: 2 ਬਹਵਾਲਾ ਅਖਬਾਰਾਤਿ ਦਰਬਾਰਿ ਮੁਅਲਾ

ਤਅੱਲਕਾ ਸਰਹਿੰਦ ਵਿਚਰਨਾ-ਏਕ ਸਮੇਂ ਸਾਹਿਬ ਦਸਵੇਂ ਪਾਤਿਸ਼ਾਹ ਜੀ ਸਵਾਰੀ ਵਿੱਚ ਚਲੇ ਜਾਂਦੇ ਸੇ ਸਰਹਿੰਦ ਦੇ ਤੱਲਕੇ ਵਿੱਚ, ਨਾਲ ਅਸਵਾਰ ਕੁਛ ਅਲਪ ਸੇ। ਉਸ ਸਮੇਂ ਏਕ ਕੋਈ ਪਠਾਣ ਰਸਤੇ ਪਰ ਖੜਾ ਥਾ, ਉਸ ਨੇ ਪੁਛਿਆ, "ਇਹ ਕੌਣ ਹੈ?" ਤਬ ਸਿਖਾ ਨੇ ਕਿਹਾ, "ਦਸਵਾਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ" ਤਬ ਉਸ ਨੇ ਕਿਹਾ, ਗੋਬਿੰਦ ਸਿੰਘ ਇਹੀ ਹੈ, ਜਿਸ ਨੇ ਸਾਰੇ ਮੁਲਖ ਮੋ ਤੂਫਾਨ ਡਾਰਾ ਹੈ ?" ਇਹ ਕਹਿ ਕਰ ਕੁਛ ਅਉਰ ਦੁਰਬਚਨ ਭੀ ਕਹਾ। ਤਬ ਸ੍ਰੀ ਗੁਰੂ ਜੀ ਨੇ ਏਕ ਬਾਨ ਮਾਰ ਕਰ ਉਸ ਕੋ ਮਾਰ ਡਾਰਿਆ।...........

ਤਬ ਉਸ ਪਠਾਣ ਕੇ ਇਕ ਇਸਤਰੀ, ਇਕ ਬਾਲਕ ਥਾ। ਉਨ ਦੋਨੋਂ ਕੋ ਲਿਯਾਇ ਕਰ ਸ੍ਰੀ ਗੁਰੂ ਜੀ ਕੇ ਹਜ਼ੂਰ ਮੋ ਹਾਜ਼ਰ ਕੀਯਾ। ਤਬ ਸ੍ਰੀ ਗੁਰੂ ਨੇ ਉਹਨਾਂ ਕੋ ਧਨ ਭੀ ਦੀਯਾ। ਅਰੁ ਜ਼ੁਬਾਨ ਮੁਮਾਰਖ ਥੀ ਫੁਰਮਾਇਯਾ। "ਜਬ ਇਹ ਲੜਕਾ ਬਡਾ ਹੋਵੈ, ਤਬ ਇਕ ਕੋ ਹਮਾਰੇ ਪਾਸ ਭੇਜਣਾ। ਹਮ ਇਕ ਕੋ ਸਰਬ ਪ੍ਰਕਾਰ ਪ੍ਰਸੰਨ ਕਰੇਂਗੇ।"

ਫਿਰ ਜ਼ਫਰਨਾਮਾਂ ਤੇ ਬਹਾਦਰ ਸ਼ਾਹ ਬਾਬਤ ਇਕ ਤਰ੍ਹਾਂ ਲਿਖਿਆ ਹੈ:-

ਤਿਸ ਤੇ ਪੀਛੇ ਕੇਤਾ ਕੁ ਕਾਲ ਪਾਇ ਕਰ ਜਬ ਯੁਧ ਹੂਆ, ਅਰੁ ਸਾਹਿਬ ਮੁਕਤਸਰ ਬੈਰਾੜੋਂ ਕੇ ਦੇਸ ਮੋ ਗਏ। ਤਹਾਂ ਸੇ 'ਜ਼ਫਰਨਾਮ' ਲਿਖ ਕਰ ਦਇਆ ਸਿੰਘ ਜੀ ਕੋ ਦਿੱਲੀ* ਮੋ ਬਾਦਸ਼ਾਹ ਕੇ ਪਾਸ ਭੇਜਾ, ਇਹ ਪ੍ਰਸੰਗ ਬੜਾ ਥਾ, ਈਹਾਂ ਸੰਖੇਪ ਸੇ ਲਿਖਾ ਹੈ। ਪੁਨਾ:-

ਓਹੁ ਬਾਦਸ਼ਾਹ ਮ੍ਰਿਤ ਹੂਆ। ਅਰੁ ਬਹਾਦੁਰ ਸ਼ਾਹ ਕੋ ਬਾਦਸ਼ਾਹੀ ਭਈ। ਆਗੇ ਸ੍ਰੀ ਸਤਿਗੁਰੂ ਜੀ ਕੀ ਮੁਲਾਕਾਤ ਬਹਾਦੁਰ ਸ਼ਾਹ ਕੇ ਸਾਥ ਥੀ। ਸੋ ਪ੍ਰਸੰਗ ਆਗੇ ਕਹੇਂਗੇ।

ਜਬ ਬਹਾਦੁਰ ਸ਼ਾਹ ਦੱਖਣ ਕਉ ਤਈਯਾਰ ਹੂਆ। ਤਬ ਸ੍ਰੀ ਸਤਿਗੁਰੂ ਸਰਬੱਗਯ ਨੇ ਭੀ ਦੱਖਣ ਕੋ ਜਾਣਾ ਚਾਹਿਆ।

ਮਾਂ ਨੇ ਪੁੱਤਰ ਨੂੰ ਭੇਜਣਾ-ਏਤੇ ਚਿਰ ਮੈ ਉਸ ਮ੍ਰਿਤਕ ਪਠਾਣ ਕਾ ਪੁਤ੍ਰ** ਭੀ ਬਡਾ ਤਇਆ। ਤਬ ਉਸ ਕੀ ਮਾਤਾ ਨੇ ਕਹਾ- "ਪੁਤ੍ਰ ਅਬ ਤੁਮ ਨੌਕਰੀ ਲਾਯਕ ਭਯਾ ਹੈਂ। ਅਰੁ ਗੁਰੂ ਜੀ ਹਮ ਕੋ ਕਹਿ ਗਏ ਥੇ, 'ਅਬ ਇਹ ਬਾਲਕ ਬੜਾ ਹੋਵੇਗਾ ਤਉ ਹਮਾਰੇ ਪਾਸ ਭੇਜਣਾ।' ਸੋ ਅਬ ਤੂੰ ਉਨ ਕੇ ਪਾਸ ਜਾਹੋ।"

ਤਬ ਸ੍ਰੀ ਗੁਰੂ ਜੀ ਕਾ ਡੇਰਾ 'ਆਗਰੇ' ਮਹਿ ਥਾ। ਇਹ ਸੁਣ ਕਰ ਉਹ ਚਲਿਆ। ਤਬ ਆਗੇ ਸੇ ਡੇਰਾ ਕੂਚ ਹੋ ਗਿਆ। ਪ੍ਰੰਤੂ ਉਹ ਭੀ ਪੀਛੇ ਪੀਛੇ ਹੀ ਗਿਆ। ਨੰਦੇੜ ਮੋ ਆਇ ਕਰ ਸ੍ਰੀ ਸਤਿਗੁਰੂ ਜੀ ਕੇ ਹਜ਼ੂਰ ਹਾਜ਼ਰ ਹੂਆ, ਅਰੁ ਨਜ਼ਰ ਧਰੀ। ਪੁਨਾ-ਆਪਣੀ ਹਕੀਕਤ ਸੁਣਾਈ। ਤਬ ਸ੍ਰੀ ਸਤਿਗੁਰੂ ਜੀ ਕ੍ਰਿਪਾ ਕਰਕੇ ਇਕ ਰੁਪਯਾ ਰੋਜ ਉਸ ਦਾ ਕਰ ਦਿੱਤਾ। ਇਕ ਦਿਨ ਉਸ ਦੀ ਤੀਰਅੰਦਾਜ਼ੀ ਦੇਖ ਪ੍ਰਸੰਨ ਹੋ ਦੋ ਰੁਪਏ ਰੋਜ ਦੇ ਕਰ ਦਿੱਤੇ।

ਪਠਾਣਾਂ ਨਾਲ ਮਿਲਾਪ:- ਪਠਾਣਾਂ ਨਾਲ ਮਿਲਾਪ ਦਾ ਵਰਨਣ ਇਕ ਤਰ੍ਹਾਂ ਕੀਤਾ ਹੈ:- ਜਬ ਕਿਤਨਾ ਕੁ ਚਿਰ ਬੀਤਿਆ, ਤਬ ਇਕਸ ਦਿਨ ਗੁਦਾਵਰੀ ਕੇ ਕਿਨਾਰੇ ਨੰਦੇੜ ਸ਼ਹਿਰ ਦੇ ਪਠਾਣ ਤੀਰ ਚਲਾਂਵਦੇ ਸੇ। ਉਹ ਪਠਾਣ ਵੀ ਓਥੇ ਗਿਆ। ਉਸ ਨੇ ਭੀ ਤੀਰ ਚਲਾਏ ਵੇਖ ਕੇ ਸ਼ਹਿਰ ਦੇ ਪਠਾਣ ਸਭ ਰਾਜੀ ਹੋਏ ਤੇ ਕਹਿਣ ਲੱਗੇ, ਜੋ 'ਤੁਮ ਕਹਾਂ ਰਹਿਤੇ ਹੋ?' ਤਬ ਉਸ ਨੇ ਕਹਾ, ਜੋ ਮੈਂ ਗੁਰੂ ਜੀ ਕੇ ਡੇਰੇ ਮੇਂ ਰਹਿਤਾ ਹੋ।'.......... ਏਕ ਦਿਨ ਉਨਹ ਪਠਾਣਹੁ ਕੇ ਕਹਾ ਜੋ "ਆਜ ਹਮਾਰੇ ਘਰ ਖਾਣਾ ਖਾਓ।" ਤਬ ਉਹ ਮਨਜ਼ੂਰ ਕਰਕੇ ਉਨ ਸਾਥ ਗਇਆ। ਜਿਸ ਵਕਤ ਸਭੀ ਮਿਲ ਕਰ ਖਾਣਾ ਖਾਣੇ ਲਗੇ, ਤਬ ਇਕਸ ਪਠਾਣ ਨੇ ਪੁਛਿਆ, ਤੁਮਾਰੇ ਘਰ ਕਹਾਂ ਹੈਂ?ਅਰੁ ਅਪਨਾ ਦੀਨ ਛੱਡ ਕਰ ਗੁਰੂ ਜੀ ਕੀ ਨੌਕਰੀ ਕਿਉਂ ਅਖਤਿਯਾਰ ਕਰੀ ਹੈ? ਅਰ ਕੇਤੇ ਕੁ ਚਿਰ ਕੇ ਇਨ ਕੇ ਪਾਸ ਹੋ? ਅਰੁ ਕਯਾ ਮਵਾਜਬਾ ਪਾਉਤੇ ਹੋ?

ਤਬ ਉਸ ਨੇ ਬਾਪ ਕੇ ਮਰਨੇ ਥੀਂ ਲੈ ਕੇ ਸਭ ਬਾਤ ਉਨਕੋ ਸੁਣਾਈ। ਤਬ ਸੁਣਕੇ ਇਕਸ ਪਠਾਣ ਨੇ ਥੁਕਿਆ ਤੇ ਉਠ ਖੜਾ ਹੂਆ।ਅਰੁ ਕਹਿਣੇ ਲਗਾ। "ਤੇਰਾ ਕਾਫਰ ਦਾ ਮੁਖ ਦੇਖਣਾ ਭਲਾ ਨਹੀਂ।" ਅਵਲ ਤਾਂ ਉਹ ਹਿੰਦੂਆਂ ਦਾ ਪੀਰ, ਫੇਰ ਉਸ ਨੇ ਤੇਰਾ ਬਾਪ ਮਾਰਿਆ, ਅਰ ਤੂੰ ਉਸ ਦਾ ਨੌਕਰ ਹੋਇ ਕਰ ਰਹਿਆ ਹੈਂ, ਤੇਰੇ ਨਾਲ ਅਸਾਂ ਖਾਣਾ ਨਹੀਂ ਖਾਣਾ। ਇਹ ਬਾਤ ਸੁਣ ਕਰ ਹੋਰ ਪਠਾਣ ਭੀ ਉਠ ਖੜੇ ਹੂਏ।

---

****ਡਾ: ਗੰਡਾ ਸਿੰਘ ਜੀ ਧਿਆਨ ਸਿੰਘ ਜੀ ਲਿਖਤ ਦਸਮ ਪਾਤਸ਼ਾਹ ਦੇ ਹਵਾਲੇ ਨਾਲ ਬਹਾਦਰ ਸ਼ਾਹ ਦਾ ਭੇਜਿਆ ਹੋਇਆ ਜੱਰਾਹ ਅੰਗਰੇਜ਼ call ਜਾਂ cole ਫਰੰਗੀ ਲਿਖਦੇ ਹਨ।**

***(ਸ੍ਰੀ ਗੁਰ ਸੋਭਾ ਸਫਾ 126)***

ਗੁਰੂ ਜੀ ਤੇ ਵਾਰ ਤਬ ਉਹ ਪਠਾਣ ਭੀ ਲਾਜ਼ਮ ਹੋਇ ਭੁਖਾ ਹੀ ਉਠ ਖੜਾ ਹੂਆ। ਅਰ ਡੇਰੇ ਨੂੰ ਚਲਿਆ। ਮਨ ਵਿੱਚ ਕਰੋਧ ਭਰ ਗਿਆ ਸੀ। ਪਿਤਾ ਦਾ ਬਦਲਾ ਲਊ ਵੀਚਾਰ ਪਰ ਪੱਕ ਕਰ ਸਮਾਂ ਤਾੜ ਕੇ ਸਾਹਿਬਾਂ ਦੀ ਵੱਖੀ ਵਿੱਚ ਜਮਧਰ (ਕਟਾਰ) ਮਾਰ ਕੇ ਜ਼ਖਮੀ ਕਰ ਦਿੱਤਾ। ਗੁਰੂ ਜੀ ਨੇ ਆਪਣੀ ਕਿਰਪਾਨ ਨਾਲ ਉਸ ਨੂੰ ਪਾਰ ਬੁਲਾਇਆ।

ਬਹਾਦਰ ਸ਼ਾਹ ਦੇ ਡਾਕਟਰ ਭੇਜਣ ਦੀ ਤਸਦੀਕ ਇਨ੍ਹਾਂ ਸ਼ਬਦਾਂ ਨਾਲ ਕੀਤੀ ਹੈ:- ਤਬ ਬਹਾਦਰ ਸ਼ਾਹ ਕੋ ਇਹ ਖਬਰ ਭਈ, ਉਸ ਨੇ ਉਸੀ ਵਕਤ ਫਿਰੰਗੀ ਜਰਾਹ ਹਕੀਮ ਭੇਜੇ। ਉਨ੍ਹਾਂ ਨੇ ਆਇ ਕਰ ਜ਼ਖਮ ਦੇਖਿਆ, ਅਰੁ ਸੀਆ। ਪੁਨਾ-ਕਹਿਣ ਲੱਗੇ, "ਹਮ ਥੋੜੇ ਦਿਨਹੁ ਮੇਂ ਹੀ ਹਜ਼ੂਰ ਕੋ ਇਸ਼ਨਾਨ ਕਰਾਇ ਦੇਵੇਂਗੇ।"

ਪੰਜਾਬੋਂ ਸ਼ਸਤ੍ਰਾਂ ਤੇ ਧਨਖਾਂ ਦੇ ਆਉਣਾ ਤੇ ਗੁਰੂ ਜੀ ਦਾ ਦੋ ਧਨਖ ਇਕੱਠੇ ਖਿੱਚੇ ਤੇ ਤਰੋਪੇ ਤੁਟ ਜਾਣ ਤੇ ਰਾਜਾ ਮਜਲਸ ਰਾਇ ਦਾ ਬਹਾਦਰ ਸ਼ਾਹ ਨੂੰ ਖਬਰ ਭੇਜਣ ਨੂੰ ਗੁਰੂ ਜੀ ਦਾ ਰੋਕਣਾ ਤੇ ਦੁਬਾਰਾ ਇਲਾਜ ਨਾ ਕਰਾਉਣ ਦਾ ਫੈਸਲਾ ਵੀ ਸੁਣਾਇਆ ਹੈ। ਹੁਕਮੀ ਕਾਰ ਤੇ ਚਲਣਾ ਹੈ ਕਿਹਾ ਅਤੇ ਸੱਚ ਖੰਡ ਪਿਆਨਾ ਕਰਨਾ ਵੀ ਦਸਿਆ ਹੈ।

ਗੁਰੂ ਪ੍ਰਣਾਲੀ ਨੰ: 3 ਦੇ ਅੰਤ ਵਿੱਚ ਇਹ ਸ਼ਬਦ ਪੜ੍ਹਨ ਵਾਲੇ ਹਨ- ਅਰੁ ਜੋ ਲੋਕ ਕਹਿਤੇ ਹੈਂ, ਵਹੁ ਪਠਾਣ ਪੈਂਦੇ ਖਾਂ ਕਾ ਪੋਤਰਾ ਥਾ। ਅਰੁ ਸਾਹਿਬ ਨੇ ਉਸ ਕੇ ਹਾਥ ਮੇਂ ਕਟਾਰ ਦੀਆ। ਅਰੁ ਆਪ ਉਸ ਸੇ ਚਉਪੜ ਖੇਲਤੇ ਥੇ । ਸੋ ਬਾਤਾਂ ਕਪੋਲ ਕਲਪਤ ਹੈਂ। ਪੱਟੀ ਕਰ ਦਿੱਤੀ।

ਸਿੰਘਾਂ ਨੇ ਇਹ ਸਾਰੀ ਵਾਰਤਾ ਲਿਖ ਕੇ ਬਹਾਦਰ ਸ਼ਾਹ ਨੂੰ ਖਬਰ ਪੁਚਾ ਦਿੱਤੀ। ਬਾਦਸ਼ਾਹ ਨੇ ਸ਼ਾਹੀ ਜੱਰਾਹ* ਨੂੰ ਨੰਦੇੜ ਭੇਜਿਆ। ਕੁਝ ਨਜ਼ਰ ਵੀ ਭੇਜੀ। ਜੱਰਾਹ ਦੇ ਆਉਣ ਤੋਂ ਪਹਿਲਾਂ ਹੀ ਘਾਉ ਮਿਲ ਗਿਆ ਸੀ। ਸਤਿਗੁਰ ਜੀ ਨੇ ਆਏ ਜੱਰਾਹ ਨੂੰ ਸਿਰੋਪਾਉ ਦੇਕੇ ਵਿਦਾ ਕੀਤਾ। ਉਸਨੇ ਬਹਾਦਰ ਸ਼ਾਹ ਨੂੰ ਸਾਰੀ ਵਿਥਿਆ ਜਾ ਦੱਸੀ। ਸਤਿਗੁਰ ਜੀ ਦੇ ਰਾਜ਼ੀ ਹੋ ਜਾਣ ਦੀ ਖਬਰ ਸੁਣ ਕੇ ਸ਼ਾਹ ਨੇ ਬਹੁਤ ਸਾਰੀ ਮਾਇਆ ਗਰੀਬਾਂ ਅਨਾਥਾਂ ਨੂੰ ਵੰਡੀ ਅਤੇ ਅਨੇਕਾਂ ਤੋਹਫੇ ਸੁਗਾਤਾਂ ਤੇ ਕੁਛ ਨਕਦੀ ਗੁਰੂ ਜੀ ਪਾਸ ਨਿਆਜ਼ ਵਜੋਂ ਭੇਜ ਦਿੱਤੀ।

ਗੁਰੂ ਜੀ ਦੇ ਫੱਟ ਭਰ ਗਏ ਸਨ, ਆਪ ਦੀਵਾਨ ਵਿੱਚ ਜਾ ਬੈਠੇ। ਦੀਵਾਨ ਵਿੱਚ ਰਾਗੀ ਸਿੰਘਾਂ ਪ੍ਰੇਮ ਮਈ ਕੀਰਤਨ ਅਰੰਭ ਕੀਤਾ। "ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ।" ਹਜ਼ੂਰ ਵਿਸਮਾਦ ਵਿੱਚ ਆਏ, ਲਿਵ ਲੀਨ ਹੋਇ, ਇਕਾਗਰਤਾ ਨੇ ਸਾਥ ਦਿੱਤਾ ਤਾਂ ਆਪ ਉੱਚੀਆਂ ਉਡਾਰੀਆਂ ਉੱਡੇ, ਕੁਦਰਤ ਦੇ ਭਉ ਵਿੱਚ ਸੁਖ ਸਾਰ ਵਾਹਿਗੁਰੂ ਵਿੱਚ ਅਭੇਦ ਹੋਏ। ਸੁਰਤ ਚਰਨਾਂ ਵਿੱਚ ਜਾ ਖੁੱਭੀ, ਇਕ ਨਾਲ ਇਕ ਮਿੱਕ ਹੋ ਬੈਠੇ। ਹੁਣ ਕੌਣ ਜਾਣੇ ਉਨ੍ਹਾਂ ਦੇ ਭੇਦ, ਕੀ ਕਰ ਰਹੇ ਸਨ, ਕੀ ਪੁੱਛਗਿੱਛ ਹੋ ਰਹੀ ਸੀ, ਓਹ ਆਪ ਹੀ ਦੱਸਣ ਤਾਂ ਦੱਸਣ, ਹੋਰ ਕੌਣ ਦੱਸ ਸਕਦਾ ਹੈ, ਨਹੀਂ ਪਤਾ ਕੀ ਹੁਕਮ ਤੇ ਕੀ ਆਗਿਆ ਹੋਈ। ਰਾਗੀ ਪ੍ਰੇਮ ਵਿੱਚ ਗਾਈ ਜਾ ਰਹੇ ਸਨ। ਇਨ੍ਹਾਂ ਨੂੰ ਵੀ ਆਪਣੇ ਆਪ ਵਿੱਚ ਸਵਾਦ ਭਾਗ ਰਿਹਾ ਸੀ। ਕੀਰਤਨ ਦਾ ਸਮਾਂ ਬੀਤ ਚੁੱਕਾ ਸੀ। ਹੁਣ ਕਥਾ ਹੋਣੀ ਸੀ। ਗ੍ਰੰਥੀ ਸਿੰਘ ਨੇ ਇਸ਼ਾਰਾ ਕੀਤਾ। ਰਾਗੀ ਸਿੰਘਾਂ ਸਲੋਕ ਪੜ੍ਹਿਆ 'ਕੀਤੀ ਛੁਟੀ ਨਾਲ' ਪੜ੍ਹਦਿਆਂ ਹੀ ਸਾਜ ਬੰਦ ਹੋਏ। ਹਜ਼ੂਰ ਦੀ ਸਮਾਧੀ ਖੁਲ੍ਹੀ। ਕਥਾਗਰ ਭਾਈ ਮਨੀ ਸਿੰਘ ਜੀ ਸਮਾਨ ਕਥਾ ਕਰੀ ਜਾ ਰਹੇ ਸਨ। ਸਰੋਤੇ ਮਗਨ ਹੋ ਇਕ ਟੱਕ ਭਾਈ ਸਾਹਿਬ ਵੱਲ ਨਿਗਾਹ ਟਿਕਾਈ ਬੈਠੇ ਸਨ। ਕਥਾਗਰ ਦੀ ਆਵਾਜ਼ ਨਾਲ ਸਰੋਤਿਆਂ ਦੇ ਕੰਨ ਇਸ ਤਰ੍ਹਾਂ ਜੁੜੇ ਹੋਏ ਸਨ ਜਿਸ ਤਰ੍ਹਾਂ ਘੰਡੇ ਹੇੜੇ ਦੇ ਸ਼ਬਦ ਨਾਲ ਹਰਨ ਜੁੜਿਆ ਹੁੰਦਾ ਹੈ। ਹਜ਼ੂਰ ਨੇ ਅੱਖਾਂ ਉਘੇੜ ਸਾਰੇ ਦੀਵਾਨ ਦੇ ਹਰੇਕ ਸੱਜਣ ਦੇ ਚਿਹਰੇ ਨੂੰ ਤਕਿਆ। ਇਸ ਤੱਕਣੀ ਤੋਂ ਇਸ ਤਰ੍ਹਾਂ ਭਾਸਿਆ ਜਿਵੇਂ ਕਿਸੇ ਮਹਾਨ ਮਹੱਤਵ ਪੂਰਨ ਸਮੇਂ ਕੰਮ ਸੌਂਪੇ ਜਾਣੇ ਹਨ। ਦੀਵਾਨ ਦੇ ਨੇੜੇ ਇਕ ਉੱਚੇ ਥੜੇ ਤੇ ਪਲੰਘਾ ਵਿਛਿਆ ਹੋਇਆ ਹੈ। ਜਿਸ ਤੇ ਸ਼ਸਤਰ ਸਜਾ ਕੇ ਰੱਖੇ ਹੋਏ ਹਨ। ਕਥਾ ਸਮਾਪਤ ਹੋਈ। ਅਰਦਾਸ ਹੋਈ ਪ੍ਰਸ਼ਾਦਿ ਵਰਤਾਇਆ ਗਿਆ। ਦੀਵਾਨ ਵਿਚੋਂ ਸੰਗਤ ਉੱਠੀ, ਸ਼ਸਤਰ ਵੇਖਣ ਲੱਗ ਪਈ। ਅੱਜ ਦੀ ਸੰਗਤ ਹੈਦਰਾਬਾਦ ਤੋਂ ਆਈ ਸੀ। ਉਨ੍ਹਾਂ ਵਿੱਚ ਸਾਰੀਆਂ ਸ਼੍ਰੇਣੀਆਂ ਦੇ ਸਿੱਖ ਸਨ, ਕੁਝ ਅਮੀਰ ਵੀ ਸਨ। ਸੰਗਤ ਵਿਚੋਂ ਕਿਸੇ ਕਿਹਾ ਕਿ ਏਡੇ ਵੱਡੇ ਸ਼ਸਤਰ ਕੌਣ ਚਲਾ ਸਕਦਾ ਹੈ। ਇਕ ਨੇ ਗੁਰੂ ਜੀ ਨੂੰ ਕਹਿ ਹੀ ਦਿੱਤਾ ਕਿ ਪਾਤਸ਼ਾਹਾਂ ਦੇ ਪਾਤਸ਼ਾਹੋ ਸੰਗਤ ਕਹਿੰਦੀ ਹੈ ਕਿ ਸਾਨੂੰ ਤੀਰ ਚਲਾ ਕੇ

---

*ਅੰਤਲੀ ਤੁਕ ਦੇ ਰਹਿਤ ਨਾਮਿਆਂ, ਅਤੇ ਤਵਾਰੀਖ ਗੁਰੂ ਖਾਲਸਾ, ਪੰਥ ਪ੍ਰਕਾਸ਼ ਆਦਿ ਵਿੱਚ ਅੱਡ ਅੱਡ ਪਾਠ ਵੇਖੇ ਗਏ ਹਨ।*

*(ਕਰਤਾ)*

ਵਿਖਾਓ। ਹਜ਼ੂਰ ਨੇ ਨੌਂ ਟਾਂਕ ਦੀ ਕਮਾਨ (ਜੋ ਅਹਿਮਦਾਬਾਦ ਦੇ ਕਾਰੀਗਰ ਨੇ ਬਣਾ ਕੇ ਥੋੜੇ ਦਿਨ ਹੋਏ ਲਿਆਂਦੀ ਸੀ) ਹੱਥ ਵਿੱਚ ਲੈ ਤੀਰ ਚਿੱਲੇ ਰਖ ਅਜੇਹੇ ਜ਼ੋਰ ਨਾਲ ਤੰਦੀ ਨੂੰ ਖਿਚਿਆ ਕਿ ਕਮਾਨ ਕਾੜ ਕਾੜ ਕਰ ਉੱਠੀ, ਗੋਸ਼ੇ ਮਿਲ ਗਏ, ਤੀਰ ਨੂੰ ਸਰਪਟ ਛੱਡ ਦਿੱਤਾ।

ਕਮਾਨ ਦੀ ਕਾੜ ਕਾੜ ਨਾਲ ਹਜ਼ੂਰ ਦੇ ਫੱਟ ਦੇ ਤਰੋਪੇ ਵੀ ਕਰੱਰ ਕਰੱਰ ਕਰਕੇ ਟੁੱਟ ਗਏ। ਕਿਉਂ ਜੋ ਉਪਰੋਂ ਫੱਟ ਖੁਲ ਗਿਆ ਸੀ। ਪਰ ਅੰਦਰੋਂ ਅਜੇ ਅੱਲਾ ਹੀ ਸੀ। ਜਾਮਾ ਲਹੂ ਲੁਹਾਨ ਹੋ ਗਿਆ, ਸਿੰਘ ਭੱਜੇ ਅਮਰ ਸਿੰਘ ਜਰਾਹ ਵੱਲੇ। ਪਰ ਸਾਹਿਬਾਂ ਨੇ ਕਿਹਾ, ਕਿ ਹੁਣ ਕੋਈ ਲੋੜ ਨਹੀਂ ਫੱਟ ਸਿਊਣ ਦੀ। ਹੁਣ ਤਾਂ ਦਰਗਾਹੀ ਸੱਦੇ ਆ ਗਏ ਹਨ। ਜਾਣੀ ਜਾਣ ਗੁਰੂ ਜੀ ਨੇ ਏਸੇ ਕਰਕੇ ਭਾਈ ਮਨੀ ਸਿੰਘ ਜੀ ਨਾਲ ਆਪਣੇ ਮਹੱਲ (ਸਾਡੀ ਮਾਤਾ ਸਾਹਿਬ ਕੌਰ) ਪਹਿਲਾਂ ਹੀ ਦਿੱਲੀ ਮਾਤਾ ਸੁੰਦਰੀ ਜੀ ਕੋਲ ਭੇਜ ਦਿੱਤੇ ਸਨ।

ਦਰਗਾਹੀ ਸੱਦੇ ਸੁਣ ਸੰਗਤਾਂ ਲੱਗੀਆਂ ਵਿਰਲਾਪ ਕਰਨ, ਤਾਂ ਸਾਹਿਬਾਂ ਨੇ ਖਾਲਸੇ ਨੂੰ ਧੀਰਜ ਦਿੱਤੀ ਅਤੇ ਕਿਹਾ, "ਫਰੀਦਾ ਕਿਥੇ ਤੈਂਡੇ ਮਾਪਿਆਂ, ਜਿਨੀ ਤੂੰ ਜਣਿਓਹਿ॥ ਤੈਂ ਪਾਸੋਂ ਓਹ ਲਦ ਗਏ ਤੂੰ ਅਜੇ ਨਾ ਪਤੀਣਿਓਹਿ॥" ਸਿੰਘਾਂ ਕਿਹਾ ਮਾਪੇ ਛਡ ਗੁਰਾਂ ਦੇ ਲੜ ਲੱਗੇ ਸੀ। ਸਤਿਗੁਰਾਂ ਫੁਰਮਾਇਆ ਕਿ ਵੱਡੇ ਗੁਰੂ ਕਿੱਥੇ ਹਨ? ਭਾਈ ! ਦੇਹ ਕਰਕੇ ਇਸ ਸੰਸਾਰ ਵਿੱਚ ਕਿਸੇ ਨਹੀਂ ਰਹਿਣਾ। ਸਿੰਘਾਂ ਬਿਨੈ ਕੀਤੀ, ਪਾਤਸ਼ਾਹੋ ਫਿਰ ਸੰਗਤਾਂ ਨੂੰ ਕਿਸ ਦਾ ਲੜ ਫੜਾਇਆ ਜੇ ਭਾਵ ਸਾਨੂੰ ਕਿਸ ਦੇ ਲੜ ਲਾਓਗੇ? ਵੱਡੇ ਗੁਰੂ ਤਾਂ ਵਾਰੀ ਵਾਰੀ ਗੁਰੂ ਦਾ ਲੜ ਫੜਾਉਂਦੇ ਆਏ ਸਨ ਤਾਂ ਸਤਿਗੁਰਾਂ ਫੁਰਮਾਇਆ। ਮੈਂ ਹੁਣ ਅਜਿਹੇ ਗੁਰੂ ਦੇ ਲੜ ਲਾਵਾਂਗਾ। ਜੋ ਜੁਗੋ ਜੁਗ ਅਟੱਲ ਰਹੇ, ਸਦਾ ਅਵਨਾਸ਼ੀ ਰਹੇ। ਉਹ ਹੈ, "ਸ਼ਬਦ ਗੁਰੂ" ਹੁਕਮ ਹੋਇਆ ਗ੍ਰੰਥ ਦਾ ਫਿਰ ਪ੍ਰਕਾਸ਼ ਕੀਤਾ ਜਾਵੇ। ਹੁਕਮ ਮੰਨਿਆ ਗਿਆ। ਪ੍ਰਕਾਸ਼ ਹੋ ਗਿਆ। ਦਸਵੇਂ ਪਾਤਸ਼ਾਹ ਨੇ ਪੰਜ ਪੈਸੇ ਤੇ ਨਰਯੇਲ ਸ੍ਰੀ (ਗੁਰੂ) ਗ੍ਰੰਥ ਅੱਗੇ ਰੱਖ ਮੱਥਾ ਟੇਕ ਦਿੱਤਾ। ਫਿਰ ਇਉਂ ਫੁਰਮਾਨ ਹੋਇਆ:-

**ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ॥**
**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥**
**ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ॥**
**ਜੋ ਪ੍ਰਭ ਕੋ ਮਿਲਬੋ ਚਹੇ ਖੋਜ ਸ਼ਬਦ ਮਹਿ ਲੇਹ॥***

## ਜੋਤੀ ਜੋਤ ਸਮਾਣਾ

ਜੂਨ 1708 ਹਾੜ 1765 ਬਿ: ਨੂੰ ਹੁਕਮ ਅਨੁਸਾਰ ਕਨਾਤ ਲਗ ਗਈ ਉਸ ਵਿੱਚ ਅੰਗੀਠਾ ਵੀ ਤਿਆਰ ਕੀਤਾ। ਗੁਰਾਂ ਪੰਜੇ ਬਸਤਰ ਪੰਜੇ ਸ਼ਸਤਰ ਸਜਾਏ ਜਿਗਾ ਕਲਗੀ ਮੋਤੀਆਂ ਦੀ ਮਾਲਾ ਪਹਿਨ ਕਨਾਤ ਅੰਦਰ ਜਾਣ ਲੱਗੇ ਤਾਂ ਇਕ ਦਮ ਸਿੰਘਾਂ ਵਿੱਚ ਵਿਰਲਾਪ ਨੇ ਆ ਡੇਰੇ ਲਾਏ। ਕਈ ਅੱਖਾਂ ਵਿਚੋਂ ਹੰਝੂ ਕੇਰ ਰਹੇ ਸੀ। ਕਈ ਭੁਬਾਂ ਮਾਰ ਮਾਰ ਰੋਂਦੇ ਸਨ। ਇਹ ਹਾਲਾਤ ਵੇਖ ਗੁਰੂ ਜੀ ਨੇ ਖਾਲਸੇ ਨੂੰ ਇਉਂ ਸੰਬੋਧਨ ਕੀਤਾ।

ਖਾਲਸਾ ਜੀ ! ਰੋਣ ਦਾ ਕੋਈ ਕੰਮ ਨਹੀਂ, ਗੁਰੂ ਘਰ ਵਿੱਚ ਰੋਣਾ ਮਨ੍ਹਾਂ ਹੈ। "ਮਤ ਮੈਂ ਪਿਛੈ ਕੋਈ ਰੋਵਸੀ ਸੋ ਮੈਂ ਮੂਲ ਨਾ ਭਾਇਆ॥" (ਸੁੰਦਰ ਸਦ)

***"ਸੰਤ ਮੂਏ ਕਿਆ ਰੋਈਐ ਜੋ ਅਪਨੇ ਗ੍ਰਹਿ ਜਾਇ॥***
***ਰੋਵਹੁ ਸਾਕਤ ਬਾਪੁਰੇ ਜੋ ਹਾਟੈ ਹਾਟ ਬਿਕਾਇ॥"***

ਸੋ ਆਪ ਦਾ ਰੋਣਾ ਬਿਅਰਥ ਹੈ, ਆਪਣੇ ਨੇਤਰ ਅਤੇ ਆਪਣੇ ਸਰੀਰ ਨੂੰ ਕਮਜ਼ੋਰ ਕਰੋਗੇ। ਇਹ ਸਰੀਰ ਵਿਨਸ਼ਨਹਾਰ ਹੈ। ਅਜ ਤਕ ਕਿਸੇ ਪੀਰ ਫਕੀਰ ਦੇਵੀ ਦੇਵਤੇ ਅਵਤਾਰ ਪੈਗੰਬਰ ਨੇ ਦੇਹ ਕਰਕੇ ਰਹਿਣ ਦੀ ਕੋਸ਼ਿਸ਼ ਨਹੀਂ ਕੀਤੀ। ਆਤਮਾ ਪ੍ਰਮਾਤਮਾ ਵੱਸ ਹੋ ਸ਼ੁਭ ਗੁਣਾਂ ਕਰਕੇ ਜੀਵਤ ਹਨ। ਸੋ ਆਪ ਨੇ ਮੇਰਾ ਅੰਗੀਠਾ ਨਾ ਫਰੋਲਨਾ। ਸੁਆਹ ਭਸਮ ਦੱਬ ਦੇਣੀ। ਜਾਂ ਜਲ ਪ੍ਰਵਾਹ ਕਰ ਦੇਣੀ। ਸ੍ਰੀ ਗੁਰੂ ਗ੍ਰੰਥ ਦਾ ਪਾਠ ਤੇ ਕੀਰਤਨ ਕਰਨਾ। ਇਤਨਾ ਕਹਿ ਕੇ ਆਪ ਕਨਾਤ ਅੰਦਰ ਗਏ। ਪਦਮ ਆਸਣ ਬੈਠ ਗਏ। ਜਵਾਲਾ (ਅਗਨੀ) ਪ੍ਰਚੰਡ ਹੋਈ। ਲਾਟਾਂ ਦੇ ਨਾਲ ਲਾਟ ਹੋ ਗਏ। ਸਿੱਖ ਇਤਿਹਾਸ ਵਿੱਚ ਲਿਖਿਆ ਹੈ ਕਿ ਤਬੇਲੇ ਵਿੱਚ ਕਮੈਤ ਘੋੜਾ ਸਮੇਤ ਸੋਨੇ ਦੀ ਕਾਠੀ ਦੇ ਨਹੀਂ ਮਿਲੇ ਅਤੇ ਇਕ ਸਾਧੂ ਨੇ ਆ ਕੇ ਦਸਿਆ ਕਿ ਗੁਰੂ ਜੀ ਕਮੈਤ ਘੋੜੇ (ਸੋਨੇ ਦੀ ਕਾਠੀ ਵਾਲੇ) ਮੈਨੂੰ ਜਾਂਦੇ ਮਿਲੇ ਹਨ। ਮੈਂ ਉਨ੍ਹਾਂ ਨੂੰ ਮੱਥਾ ਟੇਕਿਆ ਸੀ। ਮੈਨੂੰ ਹਜ਼ੂਰ ਨੇ ਆਪ ਜੀ ਦੇ ਨਾਂ ਤੇ ਸੁਨੇਹਾ ਵੀ ਦਿੱਤਾ ਸੀ ਕਿ ਖਾਲਸਾ ਜੀ ਨੂੰ ਕਹਿਣਾ ਕਿ ਭਾਣੇ ਵਿੱਚ

ਬਾਕੀ ਸਫਾ 19 'ਤੇ

# ਸਿੱਖੀ ਅੰਦਰੋਂ ਚਾਹੀਦੀ ਹੈ

*ਡਾ. ਦਲਜੀਤ ਸਿੰਘ*
*ਆਸਨਸੋਲ*

ਕਈ ਵੀਰ ਇਹ ਬਹਾਨਾ ਬਣਾਦੇ ਹਨ ਕਿ ਅੰਮ੍ਰਿਤ ਛਕਣ ਦੀ ਕੀ ਲੋੜ ਹੈ, ਸਿੱਖੀ ਅੰਦਰੋਂ ਚਾਹੀਦੀ ਹੈ। ਉਨ੍ਹਾਂ ਭੋਲਿਆਂ ਲੋਕਾਂ ਨੂੰ ਇਹ ਨਹੀਂ ਪਤਾ ਕਿ ਬਾਹਰਲੀ ਰਹਿਤ ਨਾਲੋਂ ਅੰਦਰਲੀ ਰਹਿਤ ਰਖਣੀ ਜ਼ਿਆਦਾ ਔਖੀ ਹੈ। ਜਿਹੜਾ ਬਾਹਰਲੀ ਰਹਿਤ ਰਖਣ ਤੋਂ ਅਸਮਰਥ ਹੈ, ਉਹ ਅੰਦਰਲੀ ਰਹਿਤ ਰਖਣ ਦੇ ਸਮਰੱਥ ਕਿਵੇਂ ਹੋ ਸਕਦਾ ਹੈ? ਕੀ ਗੁਰੂ ਮਹਾਰਾਜ ਨੂੰ ਇਹ ਨਹੀਂ ਸੀ ਪਤਾ ਕਿ ਸਿੱਖੀ ਅੰਦਰੋਂ ਹੀ ਚਾਹੀਦੀ ਹੈ? ਉਨ੍ਹਾਂ ਨੂੰ ਬਾਹਰਲੀ ਰਹਿਤ ਰੱਖਣ ਦੀ ਹਿਦਾਇਤ ਦੇਣ ਦੀ ਕੀ ਲੋੜ ਸੀ? ਇਹ ਗੱਲ ਠੀਕ ਹੈ ਕਿ ਅੰਦਰਲੀ ਰਹਿਤ ਤੋਂ ਬਿਨਾ ਬਾਹਰਲੀ ਰਹਿਤ ਵੀ ਇਕ ਪਾਖੰਡ ਬਣਕੇਰਹਿ ਜਾਏਗੀ, ਪਰ ਬਾਹਰਲੀ ਰਹਿਤ ਦਾ ਹੋਣਾ ਵੀ ਅਤਿਅੰਤ ਜ਼ਰੂਰੀ ਹੈ।

ਸਰੀਰ ਅਤੇ ਮਨ ਦਾ ਆਪਸ ਵਿੱਚ ਡੂੰਘਾ ਸੰਬੰਧ ਹੈ। ਸਰੀਰਕ ਹਾਲਾਤ ਮਨ ਉਪਰ ਅਤੇ ਮਾਨਸਕ ਹਾਲਾਤ ਸਰੀਰ ਉਪਰ ਬਹੁਤ ਅਸਰ ਪਾਉਂਦੇ ਹਨ। ਮਨੁੱਖੀ ਮਨ ਨੂੰ ਸ਼ਾਂਤੀ, ਸਬਰ ਅਤੇ ਸੰਤੋਖ ਦੀ ਜਰੂਰਤ ਹੈ ਪਰ ਨਾਲ ਹੀ ਸਰੀਰਕ ਆਨੰਦ ਅਤੇ ਸ਼ੋਭਾ ਦੀ ਵੀ ਲੋੜ ਹੈ। ਸਰੀਰ ਦੀਆਂ ਮੁੱਖ ਲੋੜਾਂ ਪੂਰਨ ਕੀਤੇ ਬਿਨਾ ਮਨ ਵੀ ਸ਼ਾਂਤ ਅਤੇ ਸਥਿਰ ਨਹੀਂ ਰਹਿ ਸਕਦਾ। ਇਸ ਲਈ ਸੰਸਾਰ ਵਿੱਚ ਰਹਿਣ ਲਈ ਸਰੀਰਕ ਅਤੇ ਮਾਨਸਕ, ਦੋਹਾਂ ਤਰ੍ਹਾਂ ਦੇ ਜੀਵਨ ਦੀ ਲੋੜ ਹੈ। ਸੋ ਇਹ ਗੱਲ ਸਿੱਧ ਹੁੰਦੀ ਹੈ ਕਿ ਅੰਦਰਲੇ ਧਾਰਮਿਕ ਜੀਵਨ ਦਾ ਬਾਹਰਲੀ ਪੰਜ ਕਕਾਰਾਂ ਦੀ ਰਹਿਤ ਨਾਲ ਬੜਾ ਹੀ ਡੂੰਘਾ ਸੰਬੰਧ ਹੈ। ਜਿਸਦੇ ਅੰਦਰ ਧਾਰਮਿਕ ਜੀਵਨ ਨਹੀਂ, ਉਹ ਹੌਲੀ ਹੌਲੀ ਬਾਹਰਲੀ ਰਹਿਤ ਵਿੱਚ ਢਿੱਲਾ ਪੈਂਦਾ ਜਾਏ ਗਾ ਅਤੇ ਇਹ ਗੱਲ ਵੀ ਸੋਲਾਂ ਆਨੇ ਠੀਕ ਹੈ ਕਿ ਅੰਦਰਲੇ ਧਾਰਮਿਕ ਜੀਵਨ ਨੂੰ ਪਕਿਆਂ ਕਰਨ ਵਿੱਚ ਬਾਹਰਲੀ ਰਹਿਤ ਵੀ ਕਾਫੀ ਅਸਰ ਪਾਉਂਦੀ ਹੈ।

"ਅੰਦਰੋਂ ਸਿੱਖੀ ਚਾਹੀਦੀ ਹੈ।" ਕਹਿਣ ਵਾਲੇ 'ਅੰਦਰੋਂ ਸਿੱਖੀ' ਨੂੰ ਬੜੇ ਹਲਕੇ ਤੌਰ ਤੇ ਲੈਂਦੇ ਹਨ। ਅੰਦਰੋਂ ਸਿੱਖੀ ਕਮਾਉਣੀ ਤਾਂ ਬਹੁਤ ਹੀ ਔਖੀ ਹੈ। ਧੰਨ ਧੰਨ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ:-

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ,
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆ ਉਠਦਿਆ ਹਰ ਨਾਮੁ ਧਿਆਵੈ॥

*(ਸਲੋਕ ਮਹਲਾ 4, ਅੰਗ 305)*

"ਧੰਨੁ ਧੰਨੁ ਸੋ ਗੁਰਸਿਖੁ ਕਹੀਐ,
ਜਿਨ ਸਤਿਗੁਰ ਸੇਵਾ ਕਰਿ ਕਰਿ ਨਾਮੁ ਲਇਆ॥
ਤਿਸੁ ਗੁਰਸਿੱਖ ਕਉ ਹਉ ਸਦਾ ਨਮਸਕਾਰੀ,
ਜੋ ਗੁਰ ਕੈ ਭਾਣੈ ਗੁਰਸਿਖ ਚਲਿਆ॥"

*(ਮਹਲਾ 4, ਅੰਗ 596)*

ਭਾਈ ਗੁਰਦਾਸ ਜੀ ਦੀਆਂ ਵਾਰਾਂ ਰਾਹੀਂ ਵੀ ਸਿੱਖੀ ਦੀ ਅੰਦਰਲੀ ਝਲਕ ਇਸ ਤਰ੍ਹਾਂ ਮਿਲਦੀ ਹੈ:-

*"ਕੁਰਬਾਣੀ ਤਿਨਾ ਗੁਰਸਿੱਖਾਂ,*
*ਪਿਛਲੀ ਰਾਤੀ ਉਠਿ ਬਹੰਦੇ॥*
*ਕੁਰਬਾਣੀ ਤਿਨਾ ਗੁਰਸਿੱਖਾਂ,*
*ਅੰਮ੍ਰਿਤੁ ਵੇਲੇ ਸਰਿ ਨਵੰਦੇ॥*
*ਕੁਰਬਾਣੀ ਤਿਨਾ ਗੁਰਸਿੱਖਾਂ,*
*ਹੋਇ ਇਕ ਮਨਿ ਗੁਰ ਜਪੁ ਜਪੰਦੇ॥*

*ਗੁਰਸਿਖ ਭਲਕੇ ਉਠ ਕਰਿ,*
*ਅੰਮ੍ਰਿਤ ਵੇਲੇ ਸਰੁ ਨਾਵੰਦਾ॥*
*ਗੁਰੁ ਕੈ ਬਚਨ ਉਚਾਰਿ ਕੈ,*
*ਧ੍ਰਮਸਾਲਾ ਦੀ ਸੁਰਤਿ ਕਰੰਦਾ॥*
*ਸਾਧ ਸੰਗਤਿ ਵਿਚਿ ਜਾਇ ਕੈ,*
*ਗੁਰਬਾਣੀ ਕੇ ਪ੍ਰੀਤਿ ਸੁਣੰਦਾ॥*

ਕਿਤਨੇ ਕੁ ਐਸੇ ਸਿੱਖ ਹਨ ਜੋ ਧੰਨ ਗੁਰੂ ਰਾਮਦਾਸ ਜੀ ਅਤੇ ਭਾਈ ਗੁਰਦਾਸ ਜੀ ਦੇ ਕਹੇ ਅਨੁਸਾਰ ਆਪਣਾ ਜੀਵਨ

ਢਾਲਦੇ ਹਨ? ਅੰਮ੍ਰਿਤ ਅੰਦਰਲੀ ਅਤੇ ਬਾਹਰਲੀ ਰਹਿਤ, ਬਾਣੀ ਅਤੇ ਬਾਣੇ ਨੂੰ ਇਕੱਠਿਆਂ ਕਰਦੀ ਹੈ।

ਬਾਹਰਲੀ ਰਹਿਤ ਸਿੱਖਾਂ ਦੀ ਜੱਥੇਬੰਦੀ ਦੀ ਸ਼ਕਤੀ ਅਤੇ ਇਕਰੂਪਤਾ ਲਈ ਵੀ ਜਰੂਰੀ ਹੈ। ਇਸ ਨਾਲ ਅਨੇਕਤਾ ਵਿੱਚ ਏਕਤਾ ਪੈਦਾ ਹੁੰਦੀ ਹੈ। ਵਖੋ ਵਖਰੇ ਅਸਥਾਨਾਂ ਦੇ ਹੁੰਦੇ ਹੋਏ ਵੀ ਇਕ ਅੰਮ੍ਰਿਤਧਾਰੀ ਨੂੰ ਜਦੋਂ ਦੂਜਾ ਅੰਮ੍ਰਿਤਧਾਰੀ ਨਜ਼ਰੀਂ ਪੈਂਦਾ ਹੈ ਤਾਂ ਉਸ ਨੂੰ ਚਾਅ ਚੜ੍ਹ ਜਾਂਦਾ ਹੈ। ਇਹ ਗੁਰੂ ਗੋਬਿੰਦ ਸਿੰਘ ਜੀ ਦੀ ਦੂਰਦ੍ਰਿਸ਼ਟੀ ਹੀ ਸੀ ਕਿ ਉਨ੍ਹਾਂ ਨੇ ਅੰਮ੍ਰਿਤ ਜਿਹੀ ਅਮੁਲੀ ਦਾਤ ਬਖਸ਼ੀ, ਜਿਸਦੇ ਸਦਕੇ ਸਿੱਖ ਇਕ ਵਖਰੀ ਕੌਮ ਉਭਰ ਕੇ ਸੰਸਾਰ ਦੇ ਸਾਹਮਣੇ ਆਈ ਅਤੇ ਇਸ ਨਵੀਂ ਅਤੇ ਛੋਟੀ ਜਿਹੀ ਕੌਮ ਨੇ ਉਹ ਕਾਰਨਾਮੇ ਕੀਤੇ ਕਿ ਰਹਿੰਦੀ ਦੁਨੀਆਂ ਤਕ ਯਾਦ ਰਖੇ ਜਾਣਗੇ।

ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੀ ਦਾਤ ਦੇ ਕੇ ***"ਜੀਅਹੁ ਨਿਰਮਲ ਬਾਹਰਹੁ ਨਿਰਮਲ॥"*** ਗੁਰਵਾਕ ਅਨੁਸਾਰ ਅੰਦਰਲੀ ਅਤੇ ਬਾਹਰਲੀ ਰਹਿਤ, ਬਾਣੀ ਅਤੇ ਬਾਣਾ, ਸ਼ਕਤੀ ਅਤੇ ਭਗਤੀ, ਸ਼ਾਸ਼ਤ੍ਰ, ਸਤਿ ਅਤੇ ਸੱਤਾ, ਸੰਤ ਅਤੇ ਸਿਪਾਹੀ ਆਦਿ ਮਾਨਵੀ ਗੁਣਾਂ ਤੇ ਵਡਿਆਈਆਂ ਦਾ ਸੁਮੇਲ ਕਰ ਦਿੱਤਾ। ***"ਕਰਹਿ ਭਗਤਿ ਆਤਮ ਕੈ ਚਾਇ"*** ਅੰਦਰਲੀ ਰਹਿਤ ਨੂੰ ਦ੍ਰਿਸ਼ਟਮਾਨ ਕਰਦੀ ਹੈ ਅਤੇ ***"ਮੁਹਿ ਮਰਨੇ ਕਾ ਚਾਉ ਹੈ"*** ਬਾਹਰਲੀ ਰਹਿਤ ਦਾ ਪ੍ਰਤੀਕ ਹੈ। ਗੁਰੂ ਸਾਹਿਬ ਦਾ ਅਸਲੀ ਮੰਤਵ ਖੰਡੇ ਦੇ ਅੰਮ੍ਰਿਤ ਰਾਹੀਂ ਸਹੀ ਅਰਥਾਂ ਵਿੱਚ ਮਰਜੀਵੜੇ ਬਨਾਉਣਾ ਸੀ।

ਵੈਸੇ ਹੀ ਬਾਹਰਲੀ ਰਹਿਤ ਹੀ ਖਿੱਚ ਦਾ ਕਾਰਣ ਬਣਦੀ ਹੈ। ਦੁਨਿਆਵੀ ਵਸਤੂਆਂ, ਭਾਂਡਾ, ਸਕੂਟਰ, ਕਾਰ ਹੋਵੇ ਜਾਂ ਕਪੜੇ ਦਾ ਰੰਗ - ਡਿਜ਼ਾਈਨ, ਭਾਵੇਂ ਫਲ ਫਰੂਟ ਹੋਵੇ ਜਾਂ ਕੁੱਛ ਹੋਰ, ਪਹਿਲਾਂ ਬਾਹਰਲੀ ਦਿੱਖ ਹੀ ਖਿੱਚ ਪਾਉਂਦੀ ਹੈ। ਇਸੇ ਤਰ੍ਹਾਂ ਸਿੱਖ ਦੇ ਬਾਹਰਲੇ ਸਰੂਪ ਦਾ ਚੰਗਾ ਜਾਂ ਮਾੜਾ ਅਸਰ ਪੈਂਦਾ ਹੈ।

ਚਿੰਨ੍ਹਾਂ ਦੀ ਮਹਾਨਤਾ ਮਨੁੱਖੀ ਜੀਵਨ ਦੇ ਹਰ ਖੇਤਰ ਵਿੱਚ ਰਹੀ ਹੈ। ਪੰਜ ਕਕਾਰ ਸਿੱਖ ਦੀ ਪਹਿਚਾਨ ਦੇ ਚਿੰਨ੍ਹ ਹਨ। ਧਾਰਮਿਕ ਮੰਦਰਾਂ ਦੇ ਕਿਸੇ ਖਾਸ ਚਿੰਨ੍ਹ ਤੋਂ ਪਤਾ ਲਗ ਜਾਂਦਾ ਹੈ ਕਿ ਇਹ ਧਾਰਮਿਕ ਅਸਥਾਨ ਕਿਸ ਮਜ਼ਹਬ ਦਾ ਹੈ। ਪਹਿਰਾਵੇ ਅਤੇ ਸ਼ਕਲ ਤੋਂ ਵੀ ਮਨੁੱਖ ਦੇ ਧਰਮ ਦਾ ਅੰਦਾਜ਼ ਲਗਾਇਆ ਜਾ ਸਕਦਾ ਹੈ। ਫੌਜ, ਪੁਲਿਸ, ਸਕੂਲ ਦੇ ਵਿਦਿਆਰਥੀ ਆਦਿ ਜੱਥੇਬੰਦੀਆਂ ਵਰਦੀ ਦੇ ਚਿੰਨ੍ਹ ਤੇ ਆਧਾਰਤ ਹਨ। ਹਰ ਟੀਮ, ਜੱਥੇਬੰਦੀ, ਦੇਸ਼ ਮਜ਼ਹਬ ਨੂੰ ਦਰਸਾਉਣ ਦਾ ਚਿੰਨ੍ਹ ਹੁੰਦਾ ਹੈ। ਹਸਪਤਾਲ ਨੂੰ ਦਰਸਾਉਣ ਵਾਸਤੇ ਰੈਡ ਕਰਾਸ ਦੇ ਚਿੰਨ੍ਹ ਸਹਾਇਕ ਹੁੰਦੇ ਹਨ। ਸੜਕਾਂ, ਪਹਾੜਾਂ, ਰੇਲਵੇ ਲਾਈਨਾਂ ਸਰਵੇ ਦੇ ਨਕਸ਼ਿਆਂ ਵਿੱਚ ਸਪੱਸ਼ਟ ਕਰਨ ਲਈ ਵਖੋ ਵਖਰੇ ਚਿੰਨ੍ਹ ਹਨ। ਹਿਸਾਬ, ਅਲਜੈਬਰਾ ਅਤੇ ਵਿਗਿਆਨ ਦੇ ਹਰ ਖੇਤਰ ਵਿੱਚ ਚਿੰਨ੍ਹ ਵਰਤੇ ਜਾਂਦੇ ਹਨ। ਫੌਜੀ ਜਾਂ ਪੁਲਸ ਅਫਸਰਾਂ ਦੇ ਅਹੁਦਿਆਂ ਦਾ ਉਨ੍ਹਾਂ ਦੇ ਸਟਾਰਾਂ ਤੋਂ ਪਤਾ ਲਗਦਾ ਹੈ। ਇਸੇ ਤਰ੍ਹਾਂ ਖਾਲਸੇ ਦਾ ਮਾਣ ਖਾਲਸੇ ਦੇ ਸਰੀਰ ਉਤੇ ਖਾਲਸਾਈ ਚਿੰਨ੍ਹਾਂ ਕਰਕੇ ਹੈ।

ਸਿੱਖ ਦੇ ਬਾਹਰਲੇ ਸਰੂਪ ਨੂੰ ਦੇਖ ਕੇ ਹੀ ਉਸ ਤੋਂ ਚੰਗੇ ਜਾਂ ਮੰਦੇ ਕੰਮ ਦੀ ਆਸ ਕੀਤੀ ਜਾਂਦੀ ਹੈ। ਇਹ ਗੱਲ ਵਖਰੀ ਹੈ ਕਿ ਜਿਵੇਂ ਕਈ ਵਾਰੀ ਗੱਡੀ ਜਾਂ ਕਪੜਾ ਜਾਂ ਖਾਣ ਪੀਣ ਦੇ ਪਦਾਰਥ ਬਾਹਰੋਂ ਬੜੇ ਸੋਹਣੇ ਲਗਣ ਪਰ ਪਿਛੋਂ ਖਰਾਬ ਨਿਕਲਣ, ਇਸੇ ਤਰ੍ਹਾਂ ਕਈ ਵਾਰੀ ਕੋਈ ਸੱਜਣ ਵੇਖਣ ਵਿੱਚ ਬੜਾ ਧਾਰਮਿਕ ਨਜਰ ਆਵੇ ਪਰੰਤੂ ਹੋ ਸਕਦਾ ਹੈ ਉਹ ਧਾਰਮਿਕ ਦ੍ਰਿਸ਼ਟੀਕੋਨ ਤੇ ਪੂਰਾ ਨਾ ਉਤਰਦਾ ਹੋਵੇ। ਮਨੁੱਖ ਦੇ ਬਾਹਰਲੇ ਭਾਵਾਂ-ਹਸਣਾ, ਰੋਣਾ, ਮੁਸਕਰਾਨਾ ਅਤੇ ਇਸ਼ਾਰਿਆਂ ਦੇ ਭਾਵਾਂ ਰਾਹੀਂ ਅੰਦਰਲੀ ਦਸ਼ਾ ਦਾ ਪਤਾ ਲਗਦਾ ਹੈ। ਇਸੇ ਤਰ੍ਹਾਂ ਸਿੱਖ ਹੀ ਬਾਹਰਲੀ ਰਹਿਤ ਤੋਂ ਅੰਦਰਲੀ ਰਹਿਤ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਬਾਹਰਲੀ ਰਹਿਤ ਅਥਵਾ ਪੰਜ ਕਕਾਰਾਂ ਦੀ ਸਿੱਖੀ ਵਿੱਚ ਵਿਸ਼ੇਸ਼ ਮਹਾਨਤਾ ਹੈ।

ਜੇ ਅਸੀਂ ਅੰਦਰਲੀ ਰਹਿਤ ਦੇ ਨਾਲ ਨਾਲ ਬਾਹਰਲੀ ਰਹਿਤ ਵਲ ਧਿਆਨ ਨਾ ਦਿੱਤਾ ਤਾਂ ਸਾਡੀ ਸਿੱਖੀ ਕਿਸੇ ਵੇਲੇ ਵੀ 'ਖਤਰੇ' ਵਿੱਚ ਪੈ ਸਕਦੀ ਹੈ, ਕਿਉਂਕਿ ਸਦੀਆਂ ਬੀਤ ਜਾਣ ਦੇ ਬਾਵਜੂਦ ਵੀ ਆਮ ਸਿੱਖਾਂ ਦੇ ਘਰਾਂ ਵਿੱਚ ਬ੍ਰਾਹਮਣੀ ਮੱਤ ਦਾ ਸਪੱਸ਼ਟ ਪ੍ਰਭਾਵ ਨਜ਼ਰ ਆਉਂਦਾ ਹੈ। ਅੰਮ੍ਰਿਤ ਇਕ ਸੰਜਮ ਹੈ ਅਤੇ ਰਹਿਤ ਸਿੱਖ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਉਤੇ ਕਾਬੂ ਪਾਉਣ ਦਾ ਬਲ ਪ੍ਰਦਾਨ ਕਰਦੀ ਹੈ। ਉਹ ਗੁਰਸਿੱਖ ਬੜੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਕੇ ਪੰਜ ਕਕਾਰ ਧਾਰਨ ਕੀਤੇ ਹਨ ਅਤੇ ਉਹ ਗੁਰਸਿੱਖ ਹੋਰ ਵੀ ਉੱਚੇ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਅੰਦਰਲੀ ਰਹਿਤ ਦੀ ਵੀ ਬੜੀ ਕਰੜੀ ਘਾਲਨਾ ਘਾਲੀ ਹੈ। ਇਸ ਤਰ੍ਹਾਂ ਇਹ ਗੱਲ ਸਿੱਧ ਹੁੰਦੀ ਹੈ ਕਿ ਸਿੱਖੀ ਅੰਦਰੋਂ ਵੀ ਚਾਹੀਦੀ ਹੈ ਅਤੇ ਬਾਹਰੋਂ ਵੀ।

09333385185

# ਗਿਆਨੀ ਦਿੱਤ ਸਿੰਘ ਜੀ - ਲੇਖਕ ਦੇ ਰੂਪ ਵਿੱਚ

*ਸ: ਸਰਦਾਰਾ ਸਿੰਘ, ਸੰਪਾਦਕ (ਗੁਰਬਾਣੀ ਚਾਨਣ)*

ਅਸਲ ਵਿੱਚ, ਜੋ ਡਿਊਟੀ ਕਿਸੇ ਇਨਸਾਨ ਦੀ ਅਕਾਲ ਪੁਰਖ ਲਾਉਂਦਾ ਹੈ, ਉਹ ਸੰਸਾਰ ਵਿੱਚ ਆ ਕੇ, ਉਹੋ ਹੀ ਕੰਮ ਕਰਦਾ ਹੈ। ਵਾਹਿਗੁਰੂ ਆਪ ਹੀ ਜਿਵੇਂ ਉਸ ਨੂੰ ਭਾਉਂਦਾ ਹੈ ਤਿਵੇਂ ਮਨੁੱਖਾਂ ਨੂੰ ਕਾਰੇ ਲਾਉਂਦਾ ਹੈ। ਪੜ੍ਹਨਾ ਲਿਖਣਾ ਵੀ ਉਸ ਦੇ ਹੁਕਮਾਂ ਅੰਦਰ ਹੀ ਹੈ।

**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ॥**
**ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ॥**

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*

ਸਾਹਿਤ ਦੀ ਰਚਨਾ ਕੋਈ ਸੌਖਾ ਕੰਮ ਨਹੀਂ, ਪਰ ਜਿਸ ਨੂੰ ਪ੍ਰਮਾਤਮਾ ਦਾਤ ਬਖਸ਼ਦਾ ਹੈ ਉਸ ਲਈ ਕੋਈ ਔਖੀ ਗੱਲ ਵੀ ਨਹੀਂ। ਇਹ ਸਭ ਕੁਝ ਕੁਦਰਤੀ ਹੁੰਦੇ ਹੋਏ ਵੀ, ਦੁਨਿਆਵੀ ਤੌਰ ਤੇ ਸਾਨੂੰ ਕੁਝ ਕਾਰਨ ਸਾਹਮਣੇ ਨਜ਼ਰ ਆਉਂਦੇ ਹਨ ਅਤੇ ਅਸੀਂ ਕਹਿ ਦਿੰਦੇ ਹਾਂ ਕਿ ਫਲਾਣੇ ਸਾਹਿਤਕਾਰ ਨੇ ਆਪਣੀ ਰਚਨਾ ਫਲਾਣੇ ਲੇਖਕ ਦੇ ਪ੍ਰਭਾਵ ਥੱਲੇ ਜਾਂ ਉਸ ਸਮੇਂ ਦੇ ਮੁਤਾਬਿਕ, ਸਮੇਂ ਦੇ ਪ੍ਰਭਾਵ ਹੇਠ ਆ ਕੇ ਕੀਤੀ।

ਗਿਆਨੀ ਦਿੱਤ ਸਿੰਘ ਜੀ ਨੇ ਇਸ ਸੰਸਾਰ ਦੀ ਯਾਤਰਾ 1850 ਈ: ਤੋਂ ਲੈ ਕੇ ਸਤੰਬਰ 1901 ਈ: ਤੱਕ ਕੀਤੀ। ਆਪ ਜੀ ਨੂੰ, ਆਪ ਦੇ ਪਿਤਾ ਸੰਤ ਦੀਵਾਨ ਸਿੰਘ ਜੀ ਨੇ ਬਚਪਨ ਤੋਂ ਹੀ ਧਾਰਮਿਕ ਸਿੱਖਿਆ ਪ੍ਰਾਪਤ ਕਰਨ ਲਈ ਸੰਤਾਂ, ਮਹਾਤਮਾ ਨਾਲ ਜੋੜ ਦਿੱਤਾ ਸੀ ਇਸ ਤਰ੍ਹਾਂ ਉਹ ਇਕ ਚੰਗੇ ਪ੍ਰਚਾਰਕ ਤੇ ਸੁਧਾਰਕ ਬਣ ਗਏ। ਸਾਹਿਤਕ ਖੇਤਰ ਵਿੱਚ ਆਪ ਨੇ ਛੇਤੀ ਹੀ ਮੁਹਾਰਤ ਹਾਸਿਲ ਕਰ ਲਈ। ਉਨ੍ਹਾਂ ਦੀਆਂ ਲਿਖਤਾਂ ਗੁਣਾਂ ਭਰਪੂਰ ਹਨ ਅਤੇ ਗਿਣਤੀ ਬਹੁਤ ਹੈ। ਕੋਈ 72 ਦੇ ਕਰੀਬ ਛੋਟੀਆਂ ਵੱਡੀਆਂ ਪੁਸਤਕਾਂ ਆਪ ਨੇ ਲਿਖਿਆਂ ਜੋ ਪੰਜਾਬੀ ਧਾਰਮਿਕ ਸਾਹਿਤ ਦਾ ਇਕ ਨਿੱਗਰ ਹਿੱਸਾ ਹੈ। ਆਪਣੀਆਂ ਲਿਖਤਾਂ ਵਿੱਚ ਜੋ ਜੋ ਵਿਸ਼ੇ ਆਪ ਨੇ ਛੋਹੇ, ਉਹ ਇਸ ਪ੍ਰਕਾਰ ਹਨ:

1. ਕਿੱਸਾ ਕਾਵਿ।
2. ਸਿੱਖੀ ਦੀ ਮਹਾਨਤਾ।
3. ਗੁਰੂ ਸਾਹਿਬਾਨ ਦਾ ਜੀਵਨ ਬਿਰਤਾਂਤ।
4. ਪਾਖੰਡ, ਸਮਾਜਕ ਵਹਿਮ ਭਰਮ, ਧਾਰਮਿਕ ਕੁਰੀਤੀਆਂ
5. ਗੁਰਬਾਣੀ ਵਿਆਖਿਆ।
6. ਸਿੱਖ ਸ਼ਹੀਦੀਆਂ (ਇਤਿਹਾਸਕ)
7. ਅਤੇ ਪੱਤਰਕਾਰੀ।

ਗਿਆਨੀ ਦਿੱਤ ਸਿੰਘ ਜੀ ਨੂੰ ਕਿਉਂ ਕਲਮ ਚੁੱਕਣੀ ਪਈ, ਇਹ ਉਨ੍ਹਾਂ ਦੀਆਂ ਰਚਨਾਵਾਂ ਪੜ੍ਹ ਕੇ ਭਲੀ ਭਾਂਤ ਹੀ ਸਮਝ ਆ ਜਾਂਦਾ ਹੈ ਕਿ ਅੰਗਰੇਜ਼ੀ ਰਾਜ ਸਮੇਂ ਅੰਗਰੇਜ਼ਾਂ ਦਾ ਆਪਣੇ ਈਸਾਈ ਧਰਮ ਦੇ ਫੈਲਾਵ ਲਈ ਪੰਜਾਬੀਆਂ ਨੂੰ ਪੜ੍ਹਨਾ ਲਿਖਣਾ ਸਿਖਾਉਣਾ ਸ਼ੁਰੂ ਕਰਨਾ ਅਤੇ ਸਕੂਲ ਕਾਲਜ ਚਾਲੂ ਕਰਨੇ, ਦੂਜਾ ਸੁਆਮੀ ਦਯਾ ਨੰਦ ਦਾ ਪੰਜਾਬ ਵਿੱਚ ਆ ਕੇ ਆਰੀਆ ਸਮਾਜ ਦਾ ਪ੍ਰਚਾਰ ਕਰਨਾ ਅਤੇ ਕਈ ਸਿੱਖਾਂ ਦਾ ਵੀ ਸਿੱਖੀ ਛੱਡਕੇ ਆਰੀਆ ਸਮਾਜ ਮਤ ਵਿੱਚ ਸ਼ਾਮਲ ਹੋ ਜਾਣਾ। ਤੀਜਾ ਕਾਰਨ ਬਣਿਆ ਸਿੱਖ ਧਰਮ ਦੇ ਅੰਦਰ ਹੀ, ਸਿੱਖੀ ਰਹਿਤ ਮਰਯਾਦਾ ਦੇ ਧਾਰਨੀ ਹੁੰਦੇ ਹੋਏ ਵੀ ਸਿੱਖਾਂ ਦਾ ਵਹਿਮਾਂ, ਭਰਮਾਂ ਵਿੱਚ ਫਸੇ ਰਹਿਣਾ, ਸਨਾਤਨੀ, ਬ੍ਰਾਹਮਣੀ, ਰੀਤੀ ਰਿਵਾਜਾਂ ਦਾ ਨਾ ਛੱਡਣਾ ਅਤੇ ਗੁਰੂ ਸਾਹਿਬ ਦੀ ਸਿੱਖਿਆ ਤੇ ਘੱਟ ਚੱਲਣਾ। ਚੌਥੇ, ਗੁਰੂ ਅਸਥਾਨਾਂ ਤੇ ਪੁਜਾਰੀਆਂ (ਭਾਈਆਂ) ਆਦਿਕ ਵਿੱਚ ਬਹੁਤ ਸਾਰੇ ਔਗੁਣਾਂ ਦਾ ਪ੍ਰਵੇਸ਼ ਕਰ ਜਾਣਾ ਅਤੇ ਕਈ ਕੁ ਸੱਜਨਾਂ ਦਾ ਗੁਰੂ ਡੰਮ ਚਲਾ ਰਖਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਲ ਆਪਣੇ ਆਪ ਨੂੰ ਵੀ ਗੁਰੂ ਸਦਾਉਣਾ। ਇਕ ਹੋਰ ਕਾਰਨ ਬਣਿਆ ਕਿ ਇਨ੍ਹਾਂ ਲੋਕਾਂ ਨੇ ਗੁਰਬਾਣੀ ਦੇ ਅਰਥ, ਅਨਰਥ ਆਪਣੇ ਮੁਤਾਬਿਕ ਕਰਨੇ ਸ਼ੁਰੂ ਕਰ ਦਿੱਤੇਸਨ। ਸੋ ਇਹ ਕੁਝ ਕੁ ਕਾਰਨ ਸਨ ਜਿਸ ਕਰਕੇ ਭਾਈ ਸਾਹਿਬ ਗਿਆਨੀ ਦਿੱਤ ਸਿੰਘ ਜੀ ਨੂੰ ਕਲਮ ਚੁੱਕਣੀ ਪਈ ਅਤੇ ਐਸੀ ਕਲਮ ਚੁੱਕੀ ਕਿ ਰਹਿੰਦੇ ਦਮ ਤਕ ਇਹ ਉਨ੍ਹਾਂ ਦੇ ਹੱਥ ਵਿੱਚ ਹੀ ਰਹੀ ਅਤੇ ਅਖੀਰ ਤਕ ਕੁਝ ਨਾ ਕੁਝ

ਲਿਖਦੇ ਹੀ ਰਹੇ। ਐਸਾ ਨਿੱਗਰ ਅਤੇ ਵੱਡੇ ਆਕਾਰ ਵਿੱਚ ਸੁਧਾਰਵਾਦੀ ਸਾਹਿਤ ਸ਼ਾਇਦ ਹੀ ਕਿਸੇ ਹੋਰ ਸਾਹਿਤਕਾਰ ਨੇ ਉਸ ਸਮੇਂ ਪੈਦਾ ਕੀਤਾ ਹੋਵੇ ਜੋ ਗਿਆਨੀ ਜੀ ਦੀ ਲੇਖਣੀ ਤੋਂ ਉਪਜਿਆ।

ਆਪਣੇ ਵਿਚਾਰਾਂ ਨੂੰ ਅੱਖਰੀਂ ਜਾਮਾ ਪਹਿਨਾਉਣ ਲਈ ਆਪ ਨੇ ਛੰਦਾਂ ਬੰਦੀ ਦਾ ਪ੍ਰਯੋਗ ਕੀਤਾ। ਬੋਲੀ ਆਮ ਸਾਦੀ ਠੇਠ ਪੰਜਾਬੀ ਵਰਤੀ ਜੋ ਸਭ ਦੀ ਸਮਝ ਵਿੱਚ ਆਉਣ ਵਾਲੀ ਸੀ। ਪਰ ਕਿਤੇ ਕਿਤੇ ਬ੍ਰਿਜ ਭਾਸ਼ਾਂ ਦੇ ਸ਼ਬਦ ਵੀ ਵਰਤੇ ਹਨ।

ਕਾਵਿ ਰੂਪ ਵੱਲ ਬਹੁਤਾ ਧਿਆਨ ਨਾ ਦਿੰਦੇ ਹੋਏ, ਲੇ ਖ ਦੇ ਵੱਧਣ ਦੇ ਡਰ ਤੋਂ, ਅਸੀਂ ਕੇਵਲ ਉਨ੍ਹਾਂ ਦੀ ਰਚਨਾ ਦੇ ਵਿਸ਼ੇ ਵਸਤੂ ਤੇ ਹੀ ਨਜ਼ਰ ਮਾਰਾਂਗੇ।

ਸਭ ਤੋਂ ਵੱਧ ਆਪ ਜੀ ਨੇ ਸਿੱਖੀ ਦੀ ਗਿਰਾਵਟ ਤੇ ਉਸ ਦੇ ਸੁਧਾਰ ਦੇ ਵਿਸ਼ੇ 'ਤੇ ਆਪਣੀ ਕਲਮ ਅਜ਼ਮਾਈ। ਸਿੱਖੀ ਲਈ ਆਪ ਦੇ ਅੰਦਰ ਪਿਆਰ ਸੀ, ਸ਼ਰਧਾ ਸੀ, ਤੜਪ ਸੀ। ਉਹ ਸਿੱਖੀ ਨੂੰ ਸਹੀ ਗੁਰਮਤਿ ਅਸੂਲਾਂ ਅਨੁਸਾਰ ਵੱਧਦੀ ਫੁੱਲਦੀ ਵੇਖਣ ਦੇ ਇੱਛੁਕ ਸਨ। ਉਨ੍ਹਾਂ ਦੇ ਇਸ ਖਿਆਲ ਦੀ ਪ੍ਰੋੜ੍ਹਤਾ ਸਾਨੂੰ ਪੁਸਤਕ ਨਕਲੀ ਸਿੱਖ ਪ੍ਰਬੋਧ ਦੇ ਆਰੰਭ ਵਿੱਚ ਇਕ ਦੋਹਰੇ ਤੋਂ ਸਾਫ ਸਾਫ ਪਤਾ ਲੱਗ ਜਾਂਦੀ ਹੈ ਕਿ ਗਿਆਨੀ ਜੀ ਦੇ ਅੰਦਰ ਗੁਰੂ ਸਾਹਿਬ ਲਈ ਤੇ ਸਿੱਖੀ ਲਈ ਕਿੰਨੀ ਸ਼ਰਧਾ, ਪਿਆਰ ਤੇ ਇਸ ਨੂੰ ਢਹਿੰਦੀ ਕਲਾ ਵੱਲ ਜਾਂਦੀ ਨੂੰ ਵੇਖਕੇ ਉਹ ਕਿੰਨਾ ਕੁਰਲਾਏ :-

**ਦੋਹਿਰਾ**

ਤਨ ਮਨ ਧਨ ਸਰਬੰਸ ਹੀ ਦੀਨਾ ਜਿਸ ਕਰ ਵਾਰ।
ਹਾਇ ਤਿਸੀ ਅਬ ਪੰਥ ਨੇ ਗੁਰ ਕੋ ਦਿਯੋ ਵਿਸਾਰ।1।
ਗੁਰਮਤਿ ਕੋ ਆਦਰ ਨਹੀਂ, ਅੰਨਮਤੋ ਕੇ ਦਾਸ।
ਕਹੋ ਭਲਾ ਇਸ ਕਰਮ ਤੇ ਕਿਉਂ ਹੋ ਕਾਰਜ ਰਾਸ।2।
ਗੁਰੂ ਗ੍ਰੰਥ ਕੁਝ ਰਹਿਤ ਹੈਂ, ਯਹ ਕਰ ਹੈਂ ਕੁਝ ਔਰ।
ਕਹੋ ਅਜੇਹਾ ਖਾਲਸਾ ਕਿਉਂ ਪਾਵੇਂ ਗੁਰੂ ਠੌਰ।3।
ਕਹਨੀ ਸੂਰਤ ਸਿੰਘ ਕੀ ਰਹਨੀ ਗੀਦੜ ਦੇਖ।
ਗੁਰੂ ਆਗਯਾ ਕਰ ਭੰਗ, ਇਨ ਹਰ ਲੀਨੇ ਨਿਜ ਲੇਖ
।4।
ਗੁਰੂ ਬਨਾਏ ਔਰ ਥੇ ਇਹ ਬਨ ਬੈਠੇ ਔਰ।
ਬਨੇ ਭੂੰਡ ਯਹ ਗੋਬਰੀ ਗੁਰ ਕੀਨੇ ਥੇ ਭੌਰ। 5।
ਗੁਰ ਨੇ ਖਾਲਸਾ ਪੰਥ ਕੇ ਇਹ ਕੀਨੇ ਥੇ ਹੰਸ।
ਯਹ ਕੁਰੀਤ ਦਾਦਰ ਭਖੇ ਬਨ ਕਰ ਬਗੁਲਾ ਬੰਸ।6।

ਉਨ੍ਹਾਂ ਨੂੰ ਉਸ ਸਮੇਂ ਸਾਰੀ ਸਿੱਖੀ ਨਕਲੀ ਨਜ਼ਰ ਆਈ ਤੇ ਇਸ ਪੁਸਤਕ ਵਿੱਚ ਪਹਿਲਾਂ ਉਹ ਹਿੰਦੂ, ਮੁਸਲਮਾਨ ਅਤੇ ਇਸਾਈਆਂ ਦਾਂ ਥੋੜਾ ਥੋੜਾ ਬਿਆਨ ਕਰਦੇ ਹਨ ਕਿ ਇਹ ਲੋਗ ਆਪਣੇ ਆਪਣੇ ਗੁਰੂਆਂ, ਵਡੇਰਿਆਂ ਨੂੰ ਭੁਲਾਉਂਦੇ ਨਹੀਂ ਭਾਵੇਂ ਉਹ ਕੇਹੇ ਹੀ ਹੋਣ। ਪਰ ਸਿੱਖਾਂ ਨੇ ਗੁਰੂ ਸਾਹਿਬ ਦੀ ਸਿੱਖਿਆ ਨੂੰ ਭੁਲਾ ਦਿੱਤਾ ਹੈ, ਗੁਰੂ ਸਾਹਿਬ ਨੂੰ ਵੀ ਭੁੱਲ ਗਏ ਹਨ, ਉਨ੍ਹਾਂ ਦੇ ਉਪਦੇਸ਼ਾਂ ਨੂੰ ਅੱਖੋਂ ਉਹਲੇ ਕਰ ਦਿੱਤਾ ਹੈ। ਸਿੱਖੀ ਵਿੱਚ ਕੇਵਲ ਅਕਾਲ ਪੁਰਖ ਦੀ ਅਰਾਧਨਾ ਦਾ ਉਪਦੇਸ਼ ਹੈ, ਪਰ ਸਿੱਖ ਇਸ ਗੱਲ ਨੂੰ ਨਹੀਂ ਵਿਚਾਰਦੇ ।ਆਪ ਲਿਖਦੇ ਹਨ:-

ਗੁਰੂ ਸਾਹਿਬ ਵਲੋਂ ਪੰਥ ਲਈ ਉਪਦੇਸ਼ ਸਨ, ਇਕ ਤਾਂ ਇਹ ਕਿ : ਆਪਣੇ ਦੁਸ਼ਮਨਾਂ ਨਾਲ ਵੀ ਪਿਆਰ ਕਰੋ।

ਦੂਜਾ: ਪੂਜਾ ਦਾ ਧਾਨ ਖਾ ਕੇ ਸੰਢੇ ਵਰਗੇ ਮੋਟੇ ਤਬਲੇ ਜੇਡਾ ਪੇਟਾ ਵਧਾ ਕੇ ਨਾ ਬੈਠੋ, ਬਲਕਿ ਆਏ ਸਾਧ ਸੰਤ ਸਿੱਖ ਨੂੰ ਖੁਆਉ ਅਤੇ ਆਪ ਦਸਾਂ ਨੌਹਾਂ ਦੀ ਕਮਾਈ ਕਰਕੇ ਭੋਜਨ ਕਰੋ।

ਤੀਸਰਾ: ਤੁਸੀਂ ਜ਼ਾਤ ਪਾਤ ਅਤੇ ਛੂਤ ਛਾਤ ਦੇ ਬੰਧਨ ਛੱਡ ਕੇ ਸੰਗਤ ਦੀ ਪੰਗਤ ਇਕ ਕਰੋ, ਕਿਉਂਕਿ ਹਿੰਦੁਸਤਾਨ ਵਿੱਚ ਸਾਰਾ ਬਖੇੜਾ ਚੌਂਕੇ ਦਾ ਹੈ।

ਚੌਥਾ: ਉਨ੍ਹਾਂ ਇਹ ਉਪਦੇਸ਼ ਦਿੱਤਾ ਕਿ ਕੋਈ ਪ੍ਰਤੱਗਯਾ ਕਰ ਲਵੋ, ਉਸ ਦਾ ਪਾਲਨ ਕਰੋ।"

ਪੁਜਾਰੀਆਂ ਦੇ ਉਨ੍ਹਾਂ ਨੇ ਐਸੇ ਪਾਜ ਖੋਲ੍ਹੇ ਅਤੇ ਆਪਣੇ ਲੈਕਚਰਾਂ, ਲੇਖਾਂ ਰਾਹੀਂ ਇਤਨਾ ਉਪਦੇਸ਼ ਦਿੱਤਾ ਕਿ ਵੱਡੇ ਵੱਡੇ ਤਖਤਾਂ ਦੇ ਪੁਜਾਰੀ ਵੀ ਆਪ ਜੀ ਦੇ ਸਿੱਕੇ ਨੂੰ ਮੰਨਣ ਲੱਗ ਪਏ। ਉਹ ਬੁਰਾ ਵੀ ਮਨਾਉਂਦੇ ਸਨ ਕਿਉਂਕਿ ਉਨ੍ਹਾਂ ਦੇ ਢੌਂਗ ਸੰਗਤ ਅੱਗੇ ਖੁਲ੍ਹ ਰਹੇ ਸਨ ਜਿਸ ਕਰਕੇ ਉਹ ਗਿਆਨੀ ਜੀ ਨੂੰ ਬੁਰੀ ਨਜ਼ਰ ਨਾਲ ਵੀ ਦੇਖਦੇ ਸਨ ਤੇ ਉਨ੍ਹਾਂ ਦੇ ਨਾਂ ਤੋਂ ਭੈ ਵੀ ਖਾਂਦੇ ਸਨ, 'ਪੁਜਾਰੀ ਪ੍ਰਬੋਧ' ਪੁਸਤਕ ਦੇ

ਛਾਪਕ, ਐਡੀਟਰ "ਦਿੱਤ ਸਿੰਘ ਮੈਗਜ਼ੀਨ ਰੋਪੜ" (1911 ਈ:) ਇਕ ਥਾਂ ਲਿਖਦੇ ਹਨ ਕਿ ਜਦੋਂ ਉਹ ਪੁਜਾਰੀਆਂ ਦੀਆਂ ਖਾਮੀਆਂ ਦਾ ਪਾਜ ਖੋਲ੍ਹਦਾ ਹੈ ਤਾਂ ਪਟਨੇ ਦਾ ਪੁਜਾਰੀ ਅੱਗੋਂ ਆਖਦਾ, 'ਕੀ ਤੂੰ ਦਿੱਤ ਸਿੰਘੀਆਂ ਤੇ ਨਹੀਂ" ਭਾਵ ਪੁਜਾਰੀਆਂ ਤੇ ਐਨਾ ਪ੍ਰਭਾਵ ਹੈ ਤਾਂ ਪਟਨੇ ਦਾ ਪੁਜਾਰੀ ਅੱਗੋਂ ਆਖਦਾ ਹੈ, 'ਕੀ ਤੂੰ ਦਿੱਤ ਸਿੰਘੀਆ ਸਮਝਣ ਲੱਗ ਗਏ ਸਨ। ਪੁਜਾਰੀ ਫੇਰ ਆਖਦਾ ਹੈ, 'ਖਵਾਜੇ ਦਾ ਗੁਵਾਹ ਡੱਡੂ, ਭਲਾ ਦਿੱਤ ਸਿੰਘ ਦਾ ਪ੍ਰਮਾਣ ਹਮ ਮਾਨਤੇ? ਯਹ ਤੋਂ ਹਮ ਨੇ ਪਹਿਲੇ ਹੀ ਬਤਾਇ ਦੀਆਂ ਥਾਂ ਕਿ ਤੁਮ ਦਿੱਤ ਸਿੰਘੀਆਂ....... ਭਾਸੈ ਹੋ, ਫਿਰ ਉਸ ਕਾ ਨਾਮ ਲੇਕਰ ਹਮਕੋ ਪ੍ਰਮਾਣ ਸੁਣਾਣੇ ਸੇ ਕਿਆ ਫਾਇਦਾ? ਕਿਉਂ ਉਸ ਕੀ ਤਾਂ ਕੋਸ਼ਿਸ਼ ਯਹੀ ਥੀ ਕਿ ਜਾਤ-ਪਾਤ ਕੋ ਤੋੜ ਕਰ ਏਕ ਹੀ ਗੱਡ ਮੱਡ ਕਰ ਡਾਲੂੰ ਤਾਂ ਕਿ ਮੈਂ...... ਸੇ ਊਚ ਬਨ ਜਾਂਉ।'

ਇਹ ਸੀ ਹਾਲ ਤਖਤਾਂ ਦੇ ਮਹੰਤਾਂ ਦਾ, ਜੋ ਸਿੱਖ ਧਰਮ ਦੀਆਂ ਉੱਚ ਪਦਵੀਆਂ ਤੇ ਬੈਠੇ ਹੋਏ ਵੀ ਅਜੇ ਜਾਤ ਪਾਤ ਤੋਂ ਮੁਨਕਰ ਨਹੀਂ ਹੋਏ ਸਨ ਅਤੇ ਜੇ ਕਰ ਗਿਆਨੀ ਜੀ ਜਾਤ ਪਾਤ ਦੇ ਵਿਰੁੱਧ ਬੋਲਦੇ ਸਨ ਤਾਂ ਉਸ ਨੂੰ ਬੁਰਾ ਸਮਝਦੇ ਸਨ। ਗਿਆਨੀ ਜੀ ਨੂੰ ਦੁੱਖ ਸੀ ਕਿ ਅੰਮ੍ਰਿਤ ਛੱਕਣ ਤੋਂ ਬਾਅਦ ਵੀ ਸਿੱਖ ਜਾਤਾਂ ਪਾਤਾਂ ਪੁੱਛਦੇ ਹਨ। ਆਪ 'ਨਕਲੀ ਸਿੱਖ ਪ੍ਰਬੋਧ' ਵਿੱਚ ਦਰਦ ਨਾਲ ਬਿਆਨ ਕਰਦੇ ਹਨ:

*ਕੌਣ ਸਿੱਖ ਹੁੰਦੇ ਹੋ ਭਾਈ? ਮੈਂ ਅਰੋੜਾ ਇਹ ਹੈ ਨਾਈ।*
*ਤੇਰੀ ਸਿੰਘਾ ਕੀ ਹੈ ਜਾਤ? ਨਾਮਾ ਛੀਬਾ ਬੰਸੀ ਭਰਾਤ।*
*ਤੇਰਾ ਦੁੱਧ ਕੌਣ ਹੈ ਪਯਾਰੇ? ਅਸੀਂ ਸਿੰਘ ਹਾਂ ਜੱਟ ਕਰਾਰੇ।*
*ਤੇਰਾ ਜਨਮ ਕਿਨ੍ਹਾਂ ਦੇ ਘਰ ਦਾ? ਮੈਂ ਹਾਂ ਮਹਿਰਾ ਪਾਣੀ ਭਰਦਾ।*
*ਤੈਂ ਨਾ ਦੱਸਿਆ ਅਪਨਾ ਹਾਲ? ਆਹਲੂਵਾਲੀਏ ਅਸੀਂ ਕਲਾਲ।*
*ਤੂੰ ਭੀ ਅਪਨਾ ਗੋਤ ਬਖਾਨ? ਕਾਰੀਗਰ ਹਾਂ ਅਸੀਂ ਤਖਾਨ।*
*ਤੁਸਾਂ ਕਿਨ੍ਹਾਂ ਘਰ ਵਾਸਾ ਲੀਆ? ਬ੍ਰਾਹਮਣ ਜਨਮ ਰੱਬ ਨੇ ਦੀਆ।*
*ਕੀ ਕੁਲ ਕਰਦੇ ਤੇਰੇ ਘਰ ਦੇ? ਹੈਨ ਖੱਤਰੀ ਹੱਟੀ ਕਰਦੇ।*
*ਤੂੰ ਵੀ ਕਹੁ ਅਪਨਾ ਅਲਸੇਟਾ? ਮੈਂ ਰੰਘਰੇਟਾ ਗੁਰ ਦਾ ਬੇਟਾ।*
*ਤੈਂ ਕਿਉਂ ਜੁਦੀ ਲਗਾਈ ਤਾੜੀ? ਰਵਿਦਾਸ ਭਗਤ ਦੀ ਹਾਂ ਮੈ ਵਾੜੀ।*
*ਤੈ ਨਾ ਦੱਸਿਆ ਗੋਤ ਪਿਆਰੇ? ਮਾਈ ਪੋਤਰੇ ਹਾਂ ਸੁਨਿਆਰੇ।*

ਤੁਸੀਂ ਭਲੀ ਭਾਂਤ ਸਮਝ ਸਕਦੇ ਹੋ ਕਿ ਅੰਮ੍ਰਿਤ ਛੱਕਣ ਤੋਂ ਬਾਅਦ ਵੀ ਜ਼ਾਤ ਪਾਤ ਪਰਖੀ ਜਾਂਦੀ ਹੈ, ਜੋ ਮਨੂੰ ਜੀ ਦੀ ਦੇਣ ਹੈ, ਪਰ ਗੁਰੂ ਸਾਹਿਬ ਨੇ ਇਸ ਨੂੰ ਮਿਟਾਇਆ ਸੀ। ਅੰਮ੍ਰਿਤ ਛੱਕਣ ਵੇਲੇ ਦਾ ਉਪਦੇਸ਼ ਹੈ ਕਿ ਤੁਹਾਡਾ ਜਨਮ ਪਟਨੇ ਸਾਹਿਬ ਦਾ, ਵਾਸੀ ਅਨੰਦਪੁਰ ਦੇ, ਤੁਹਾਡੀ ਜਾਤ ਸਿੰਘ, ਮਾਤਾ ਸਾਹਿਬ ਕੌਰ ਤੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ। ਅੱਗੋਂ ਤੋਂ ਤੁਹਾਡਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ।

ਪਰ ਗਿਆਨੀ ਜੀ ਲਿਖਦੇ ਹਨ ਕਿ ਉਸੀ ਸਮੇਂ ਹੀ ਲੋਕੀਂ ਗੁਰੂ ਦੀ ਸਿੱਖਿਆ ਨੂੰ ਭੁੱਲ ਜਾਂਦੇ ਹਨ ਅਤੇ ਜਾਤਾਂ ਪਾਤਾਂ ਪਰਖਦੇ ਹਨ:-

*"ਤਿਸੀ ਸਮਯ ਇਸ ਭਾਤ ਕੀ ਬਾਤੇਂ ਕਰਤ ਬਨਾਇ।*
*ਅੰਮ੍ਰਿਤ ਕੋ ਉਪਦੇਸ਼ ਸਭ, ਪਲ ਮੇਂ ਦਯੋਂ ਭੁਲਾਇ।"*

ਗਿਆਨੀ ਜੀ ਨੇ ਜਨਮ ਵੇਲੇ ਦੇ ਸੰਸਕਾਰ, ਮਰਨ ਵੇਲੇ ਦੇ ਸੰਸਕਾਰ, ਵਿਆਹ-ਸ਼ਾਦੀ ਦੇ ਵਿਸ਼ਿਆਂ ਨੂੰ ਚੰਗੀ ਤਰ੍ਹਾਂ ਛੂਹਿਆ ਅਤੇ ਸਿੱਖ ਕੌਮ ਲਈ ਇਹ ਰਾਹ ਦੱਸੇ ਕਿ ਗੁਰਮਤਿ ਅਨੁਸਾਰ ਕਿਹੜੇ ਕਿਹੜੇ ਕਰਨ ਯੋਗ ਨਹੀਂ ਹਨ। ਉਨ੍ਹਾਂ ਨੂੰ ਦੁੱਖ ਸੀ ਕਿ ਅੰਮ੍ਰਿਤ ਧਾਰੀ ਹੋ ਕੇ ਵੀ ਨਕਲੀ ਸਿੱਖ ਬਣ ਜਾਂਦੇ ਹਨ ਅਤੇ ਬੱਚਿਆਂ ਲਈ ਸੁੱਖਾਂ, ਸੀਤਲਾ ਮਾਤਾ ਤੇ ਚੜ੍ਹਾਉਂਦੇ ਹਨ। ਆਪ ਜੀ ਲਿਖੀ ਚੌਪਈ ਨੂੰ ਪਰਖੋ:

*"ਹਾਂ ਭਾਈ ਜੀ ਸੁਨ ਲੈ ਬਾਤ, ਮਾਤਾ ਮੜੀ ਬਾਲ ਦੀ ਰਾਤ।*
*ਜਿਸ ਨੂੰ ਅੱਜ ਪੂਜਨੇ ਆਏ, ਬਾਲਕ ਨੂੰ ਜੋ ਸੁੱਖ ਰਖਾਏ।*
*ਇਹ ਪੁੱਤਰਾਂ ਦੀ ਮਮਤਾ ਭਾਈ, ਦੁਨੀਆਂ ਤੇ ਨਹਿ ਜਾਇ ਹਟਾਈ।*
*ਅਰ ਇਹ ਗਧਾ ਖੜ੍ਹਾ ਹੈ ਜੋਈ ਮਾਤਾ ਦਾ ਘੋੜਾ ਹੈ ਸੋਈ।*
*ਜਿਸ ਨੂੰ ਦਾਣੇ ਅਸੀਂ ਚਰਾਏ, ਹੋਇ ਸੀਤਲਾ ਅਸਾਂ ਸਹਾਏ।"*

ਫੇਰ ਅਸਲੀ ਸਿੱਖ ਦੇ ਮੂਹੋਂ ਗਿਆਨੀ ਜੀ ਅਖਵਾਉਂਦੇ ਹਨ:

ਕਿਆ ਗੁਰ ਸ਼ਰਨ ਪਰੇ ਜੋ ਕੋਈ, ਰਖਣਾ ਨਹੀਂ ਕਰਤ ਹੈ ਸੋਈ?
*ਕਿਆ ਗੁਰ ਤੇ ਇਹ ਜੋਰਾਵਰ ਹੈ, ਮੜ੍ਹੀਆਂ ਦੇ ਵਿੱਚ ਜਿਸ ਦਾ ਘਰ ਹੈ?*
*ਅਰ ਸਿੱਖਨ ਤੇ ਗਧਾ ਚੰਗੇਰਾ, ਦਾਣਾ ਖਾਇ ਸਹਾਈ ਤੇਰਾ ?*
*ਜੇ ਸਿੱਖਨ ਪ੍ਰਸ਼ਾਦ ਛਕਾਂਦਾ, ਗਧੇ ਸਮਾਨ ਨ ਤੂੰ ਫਲ ਪਾਂਦਾ?*
*ਗੁਰ ਭਗਤੀ ਤੁਹਿ ਕਾਮ ਨਾ ਆਈ,*
*ਜਾਇ ਗਧੇ ਦੀ ਓਟ ਤਕਾਈ।"*

*ਅੱਗੇ ਫੇਰ ਗੁਰਬਾਣੀ ਦੀ ਤੁਕ ਲਿਖਦੇ ਹਨ:*

ਯਥਾ ਸਲੋਕ:

"ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ।
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ।"
*(ਸਲੋਕ ਮ: 9, ਅੰਗ 1426)*

ਆਮ ਤੌਰ ਤੇ ਜਦੋਂ ਕਿਸੇ ਦੇ ਪ੍ਰਾਣ ਨਿਕਲਨ ਤੇ ਆਉਂਦੇ ਹਨ ਜਾਂ ਨਿਕਲਦੇ ਹਨ, ਬੰਦਾ ਮਰ ਜਾਂਦਾ ਹੈ ਤਾਂ ਉਸ ਨੂੰ ਮੰਜੇ ਦੀ ਥਾਂ ਭੁੰਝੇ ਲਿਟਾ ਦਿੰਦੇ ਹਨ। ਗਿਆਨੀ ਜੀ ਲਿਖਦੇ ਹਨ:

"ਸੁਣ ਸਿੱਖਾਂ ਤੈਂ ਇਹ ਕੀ ਕਰਿਆ, ਲਾਹਿ ਪਿਤਾ ਮੰਜੇ ਥੌਂ ਧਰਿਆ।
ਜਿਸ ਤੇ ਤਿਸ ਨੂੰ ਬਹੁ ਦੁਖ ਹੋਇਆ,
ਪਲ ਨੂੰ ਮਰਦਾ ਹੁਣ ਹੀ ਮੋਇਆ।
ਕੀ ਮੰਜੇ ਨੂੰ ਉਹ ਸੀ ਖਾਂਦਾ, ਤੈ ਜੋ ਚੁੱਕ, ਧਰਾ ਪਰ ਆਂਦਾ।

ਮੜ੍ਹੀਆ ਵਿੱਚ ਦੀਵਾ ਬਾਲਣਾ, ਕਪਾਲ ਕਿਰਿਆ ਕਰਨਾ ਆਦਿ ਦਾ ਵੀ ਗਿਆਨੀ ਜੀ ਨੇ ਵਿਰੋਧ ਕੀਤਾ ਹੈ ਅਤੇ ਇਹ ਕ੍ਰਿਆਵਾਂ ਗੁਰਮਤਿ ਤੋਂ ਵਿਰੁੱਧ ਦੱਸੀਆ ਹਨ। ਅਜੇਹੀਆਂ ਸਾਰੀਆਂ ਰੀਤਾਂ ਤਿਆਗ ਕੇ ਉਹ ਸਿਰਫ ਇਕ ਗੁਰੂ ਗ੍ਰੰਥ ਸਾਹਿਬ ਦੀ ਓਟ ਲੈਣ ਲਈ ਆਖਦੇ ਹਨ:-

"ਪੰਥ ਗ੍ਰੰਥ ਗੁਰੂ ਦਸਵੇਂ, ਉਪਦੇਸਨ ਜੋਇ ਕਮਾਵਹਿੰਗੇ।
ਚਾਰ ਪਦਾਰਥ ਲੋਕ ਵਿਖੇ, ਬਿਨ ਮਾਂਗਹਿ ਤੇ ਜਨ ਪਾਵਹਿੰਗੈ।
ਜੋ ਗੁਰ ਮਾਰਗ ਤਿਆਗ, ਪਸ਼ੂ ਅਪਨੀ ਮਨ ਮੱਤ ਕਮਾਵਹਿੰਗੇ।"

ਅਤੇ, ਗੁਰੂ ਡੰਮ ਦੇ ਖਿਲਾਫ ਆਵਾਜ਼ ਉਠਾਈ:-

'ਸ੍ਰਪਨ ਨਾਟਕ' ਪੁਸਤਕ ਪੜ੍ਹ ਕੇ ਆਪ ਭਲੀ ਭਾਂਤ ਸਮਝ ਜਾਉਗੇ ਕਿ ਗਿਆਨੀ ਦਿੱਤ ਸਿੰਘ ਜੀ ਕਿੰਨੇ ਦਲੇਰ, ਨਿਡਰ ਤੇ ਨਿਧੜਕ ਸਿੱਖ ਸਨ, ਜਿਨ੍ਹਾਂ ਨੇ ਗਰੀਬ ਘਰ ਦੇ ਵਿੱਚ ਜਨਮ ਲੈ ਕੇ ਵੀ ਅਤੇ ਸਿੱਖੀ ਨੂੰ ਅਸਲੀ ਰੂਪ ਵਿੱਚ ਆਪਣਾ ਕੇ, ਰਾਜੇ-ਮਹਾਰਾਜੇ, ਅਮੀਰਾਂ ਰਈਸਾਂ ਦੀ ਪ੍ਰਵਾਹ ਨਾ ਕੀਤੀ। ਔਕੜਾਂ ਦਾ ਸਾਹਮਣਾਂ ਕੀਤਾ ਪਰ ਗੁਰਮਤਿ ਦੇ ਅਸਲੀ ਸਿਧਾਂਤਾਂ ਦੇ ਉਪਦੇਸ਼ ਦਾ ਰਾਹ ਨਾ ਛੱਡਿਆ। ਹਾਸ ਰਸ ਦੇ ਢੰਗ ਵਿੱਚ ਨਾਟਕ ਲਿਖ ਕੇ ਐਸਾ ਪੋਲ ਖੋਲ੍ਹਿਆ ਕਿ ਸਿੱਖੀ ਵਿਰੁੱਧ ਕਾਮਨਾਮਿਆਂ ਦੀ ਹੂ ਬ ਹੂ-ਤਸਵੀਰ ਖਿੱਚ ਕੇ ਸੰਗਤਾਂ ਦੇ ਸਾਹਮਣੇ ਲੈ ਆਂਦੀ। ਇਸ ਨਾਟਕ ਵਿੱਚ ਉਨ੍ਹਾਂ ਨੇ ਧਰਮ ਦੇ ਠੇਕੇਦਾਰਾਂ, ਗੁਰੂ ਡੰਮ ਦੇ ਆਲੰਬਦਾਰਾਂ, ਬਿਪਰਨ ਕੀ ਰੀਤ ਅਪਨਾਉਣ ਵਾਲਿਆਂ ਵਿਰੁਧ ਡਟ ਕੇ ਲਿਖਿਆ ਹੈ। ਇਸੇ ਪੁਸਤਕ ਦਾ ਪਾਜ ਵੀ ਖੋਲ੍ਹਿਆ ਗਿਆ ਹੈ। ਗੱਲ ਕੀ ਗੁਰਮਤਿ ਦੇ ਸਿਧਾਂਤਾਂ ਦੀ ਸਹੀ ਵਿਆਖਿਆ ਕਰਨ ਲਈ ਉਹ ਵੱਡੀ ਤੋਂ ਵੱਡੀ ਹਸਤੀ ਤੋਂ ਵੀ ਡਰਦੇ ਨਹੀਂ ਸਨ, ਅਤੇ ਹਰ ਤਰ੍ਹਾਂ ਦੀ ਕੁਰਬਾਨੀ ਦੇ ਲਈ ਤਿਆਰ ਸਨ, ਗੁਰਮਤਿ ਪ੍ਰਚਾਰ ਲਈ ਹਰ ਔਕੜ ਦਾ ਸਾਹਮਣਾ ਕਰਨਾ ਉਨ੍ਹਾਂ ਸਵੀਕਾਰ ਕੀਤਾ।

ਵਹਿਮਾਂ-ਭਰਮਾਂ ਨੂੰ ਦੂਰ ਕਰਨ ਲਈ ਹੀ ਉਨ੍ਹਾਂ ਨੇ "ਗੁੱਗਾਂ-ਗਪੌੜਾ ਤੇ ਸੁਲਤਾਨ ਪੁਆੜਾ" ਪੁਸਤਕ ਲਿਖੀ। ਲੋਕੀਂ ਪੀਰਾਂ ਪੈਗੰਬਰਾਂ ਨੂੰ ਮੰਨਦੇ ਸਨ। ਐਵੇਂ ਹੀ ਕੋਈ ਕਿਤੇ ਡੇਰਾ ਲਾ ਕੇ ਬਹਿ ਜਾਂਦਾ ਤੇ ਆਪਣੇ ਆਪ ਨੂੰ ਪੀਰ ਕਹਾਉਂਦਾ, ਲੋਕੀਂ ਉਸ ਨੂੰ ਪੂਜਣ ਲੱਗ ਜਾਂਦੇ ਹਨ। ਪੁੱਤਰਾਂ ਦੀਆਂ ਮੁਰਾਦਾਂ ਲਈ ਜੋਦੜੀਆਂ ਕਰਦੇ। ਗੁੱਗੇ ਪੀਰ ਤੇ ਸੁਲਤਾਨ (ਸਖੀ ਸਰਵਰ) ਦੇ ਪਿੰਡ-ਪਿੰਡ ਵਿੱਚ ਮਾੜੀਆਂ ਤੇ ਪੀਰਾਂ ਦੇ ਥਾਨ ਅਸਥਾਨ ਬਣੇ ਹੋਏ ਸਨ। ਇਨ੍ਹਾਂ ਅਸਥਾਨਾਂ ਨੂੰ ਲੋਕੀਂ ਪੂਜਦੇ ਪਰ ਗੁਰੂ ਦੇ ਦੱਸੇ ਹੋਏ ਗਾਡੀ ਰਾਹ ਤੇ ਚੱਲਣ ਦੀ ਕੋਸ਼ਿਸ਼ ਨਹੀਂ ਕਰਦੇ ਸਨ। ਗਿਆਨੀ ਜੀ ਨੇ ਗੁੱਗੇ ਦੇ ਪੂਜਣ ਨੂੰ ਅਤੇ ਉਸ ਤੋਂ ਮੁਰਾਦਾਂ ਦੀ ਪ੍ਰਾਪਤੀ ਨੂੰ ਗਪੌੜ (ਗੱਪ) ਆਖਿਆ। ਸੁਲਤਾਨ ਪੀਰ (ਸਖੀ ਸਰਵਰ) ਨੂੰ ਲਾਲਾਂ ਵਾਲਾ ਆਖ ਕੇ, ਲੋਕੀਂ ਆਰਾਧਦੇ ਸਨ। ਲੋਕੀਂ ਇਨ੍ਹਾਂ ਤੋਂ ਡੰਗਰਾਂ ਦੀਆਂ ਬੀਮਾਰੀਆਂ ਦੇ ਝਾੜੇ ਕਰਵਾਉਂਦੇ। ਹੱਥ ਹੌਲਾ ਕਰਵਾਉਂਦੇ ਉਨ੍ਹਾਂ ਭਰਾਈਆਂ ਤੋਂ ਜਿਨ੍ਹਾਂ ਨੂੰ ਸਖੀ ਸਰਵਰ ਦੇ ਏਜੰਟ ਮੰਨਿਆ ਜਾਂਦਾ ਸੀ। ਆਰਾਮ ਹੋਵੇ ਨਾ ਹੋਵੇ ਪਰ ਲੋਕਾਂ ਦਾ ਵਿਸ਼ਵਾਸ਼ ਐਵੇਂ ਬੱਝ ਗਿਆ ਸੀ। ਇਸ ਪੁਸਤਕ ਦਾ ਮਨੋਰਥ ਲਿਖਦੇ ਹਨ:-

*"ਲਗੇ ਅਧਰਮ ਪੰਥ ਮਹਿ ਜੇਤੇ। ਮੋੜ ਕਰਾਂ ਗੁਰ ਪੰਥੀ ਤੇ ਤੇ।
ਇਹੋ ਮਨੋਰਥ ਮੇਰਾ ਭਾਈ। ਹੋਰ ਨ ਮਨ ਵਿੱਚ ਇੱਛਾ ਕਾਈ।"*

ਪੰਥ ਵਿੱਚ ਅਧਰਮ ਕਿਸ ਤਰ੍ਹਾਂ ਸੀ ਉਹ ਦੁਖੀ ਹੋ ਕੇ ਆਖਦੇ ਹਨ।

***ਦੋਹਿਰਾ***

*"ਕਿਆ ਮੈਂ ਦਸਾਂ ਸਿੰਘ ਜੀ ਜੋ ਮੈਂ ਦੇਖਯਾ ਹਾਲ।
ਅਜ ਕਲ ਤਾਂ ਖਾਲਸੇ ਗੰਦੇ ਦਿਤੇ ਗਾਲ।
ਜਿਥੇ ਜਿਥੇ ਜਾਇਕੇ ਮੈਂ ਕੀਤਾ ਹੈ ਸੈਲ,
ਉਥੇ ਡਿਠਾ ਖਾਲਸਾ ਅਨਮਤਾਂ ਦਾ ਬੈਲ।"*

ਹੋਰ ਸੁਣੋ:

**ਸਵੈਯਾ:**

*"ਦੇਖੋ, ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ।*
*ਸੱਪਾਂ, ਕੁਤਿਆਂ, ਬਿਲਯਾਂ, ਕਾਵਾਂ, ਆਪਣੇ ਪੀਰ ਬਨਾਂਦਾ।*

ਇਕ ਸੈਲਾਨੀ ਸਿੰਘ ਕੋਲੋਂ ਭੁੱਲੇ ਭਟਕੇ ਵੀਰਾਂ ਨੂੰ ਰਾਹੇ ਤੇ ਪਾਉਣ ਲਈ ਬੜੀਆਂ ਸੁਹਣੀਆਂ ਦਲੀਲਾਂ ਕੇ ਕੇ ਉਨ੍ਹਾਂ ਨੂੰ ਸਮਝਾਇਆ ਹੈ ਤੇ ਗੁਰਮਤਿ ਦੇ ਪਾਸੇ ਮੋੜਿਆ ਹੈ।

ਜੋ ਲੋਕ ਗੁਰੂ ਸਾਹਿਬ ਦੇ ਦੇਵੀ-ਪੂਜ ਪ੍ਰਸੰਗ ਦੀ ਪ੍ਰੋੜ੍ਹਤਾ ਕਰਦੇ ਸਨ, ਉਨ੍ਹਾਂ ਦੇ ਵਿਰੋਧ ਵਿੱਚ ਆਪ ਨੇ 'ਦੁਰਗਾ ਪ੍ਰਬੋਧ' ਗ੍ਰੰਥ ਦੀ ਰਚਨਾ ਕੀਤੀ, ਜਿਸ ਵਿੱਚ ਉਨ੍ਹਾਂ ਨੂੰ ਮੂੰਹ ਤੋੜ ਜੁਆਬ ਦਿੱਤਾ ਅਤੇ ਸਿੱਖੀ ਦੇ ਸਿਧਾਂਤਾਂ ਨੂੰ ਉਜਾਗਰ ਕੀਤਾ।

ਉਸ ਸਮੇਂ ਗੁਰਬਾਣੀ ਦੇ ਅਰਥ ਅਨਰਥ ਹੋ ਰਹੇ ਸਨ। ਕਥਾ ਵਾਚਕ ਜਾਂ ਮਹੰਤ, ਸਾਧਸੰਤ, ਭਾਈ, ਪੁਜਾਰੀ ਆਪਣੀ ਆਪਣੀ ਮੱਤ ਅਨੁਸਾਰ ਜਾਂ ਸਨਾਤਨੀ ਧਾਰਨਾ ਅਨੁਸਾਰ ਸ਼ਬਦਾਂ ਦੇ ਅਰਥ ਕੱਢ ਰਹੇ ਸਨ। ਗਿਆਨੀ ਜੀ ਨੇ "ਖਾਲਸਾ ਅਖਬਾਰ" ਰਾਹੀਂ ਸਹੀ ਅਰਥ ਸੰਗਤਾਂ ਪਾਸ ਪਹੁੰਚਣੇ ਸ਼ੁਰੂ ਕੀਤੇ। ਕੋਈ 200 ਸ਼ਬਦਾਂ ਦੇ ਅਰਥ ਉਨ੍ਹਾਂ ਕੀਤੇ ਸਨ, ਅਤੇ ਇਨ੍ਹਾਂ ਨੂੰ ਛਾਪਿਆ ਵੀ। ਇਸ ਤੋਂ ਇਲਾਵਾ 'ਸ੍ਰੀ ਗੁਰੂ ਨਾਨਕ ਪ੍ਰਬੋਧ' ਪੁਸਤਕ ਵਿੱਚ ਇਕ ਕਿਸਮ ਦੀ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਨੂੰ ਸ਼ਬਦਾਂ ਦੀ ਰਚਨਾ ਅਨੁਸਾਰ ਛੰਦਾ ਬੰਦੀ ਵਿੱਚ ਬਿਆਨ ਕੀਤਾ। ਮੋਟੇ ਮੋਟੇ ਗੁਰਮਤਿ ਸਿਧਾਂਤਾਂ ਨੂੰ ਲੈ ਕੇ ਚੰਗੀ ਯੁਕਤੀ ਨਾਲ ਗੁਰਬਾਣੀ ਦੇ ਅਰਥ ਤੇ ਭਾਵ ਅਰਥ ਸਮਝਾਏ।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ੍ਰੀ ਰਾਗ ਦੇ ਸ਼ਬਦ "ਸ੍ਰੀ ਗੁਰੂ ਅਰਜਨ ਪ੍ਰਬੋਧ" ਪੁਸਤਕ ਵਿੱਚ ਵਿਆਖਿਆ ਸਮੇਤ ਸੌਖੀ ਬੋਲੀ ਵਿੱਚ ਅੰਕ੍ਰਿਤ ਕੀਤੇ। ਸ਼ਬਦ ਦੇ ਸ਼ੁਰੂ ਵਿੱਚ ਹੀ ਆਪਦੇ ਵਲੋਂ ਉਪਦੇਸ਼ ਦੀਆਂ ਦੋ ਤਿੰਨ ਲਾਈਨਾਂ ਲਿਖ ਦਿੰਦੇ ਸਨ, ਜਿਵੇਂ ਕਿ ਪੁਸਤਕ ਦੇ ਆਰੰਭ ਵਿੱਚ ਪਹਿਲੇ ਸ਼ਬਦ ਦੇ ਸ਼ੁਰੂ ਵਿੱਚ ਹੀ ਲਿਖਿਆ ਹੈ:-

"ਇਸ ਸੰਸਾਰ ਦੇ ਲੋਗ ਇਸ ਦੁਨੀਆਂ ਪਰ ਆ ਕੇ ਪੁੱਤਰ ਇਸਤਰੀ ਅਤੇ ਧਨ ਆਦਿਕ ਦੇ ਪ੍ਰਾਪਤ ਹੋਨੇ ਤੇ ਹੀ ਆਪਣੀ ਉਤਮਤਾਈ ਜਾਣਦੇ ਹਨ, ਪ੍ਰੰਤੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਇਨ੍ਹਾਂ ਗ੍ਰਿਹਸਤ ਵਿੱਚ ਖਿੱਚਤ ਪੁਰਸ਼ਾਂ ਦੇ ਕਲਯਾਨ ਲਈ ਇਹ ਉਪਦੇਸ਼ ਕਰਦੇ ਹਨ।"

ਅਗੇ ਗੁਰਬਾਣੀ ਦਾ ਸ਼ਬਦ ਲਿਖ ਦਿੰਦੇ ਹਨ। ਉਸ ਦੇ ਅਰਥ ਕਰਕੇ ਫੇਰ ਅੰਤ ਵਿੱਚ ਪਾਠਕਾਂ ਦਾ ਪੂਰਾ ਧਿਆਨ ਦਿਵਾਉਣ ਲਈ ਹਰ ਸ਼ਬਦ ਨੂੰ ਆਦਰਸ਼ਕ ਸਮਝ ਕੇ ਆਪਣੀ ਟਿੱਪਣੀ ਦਿੰਦੇ ਹਨ। ਜਿਵੇਂ:-

"ਕਿਆ ਇਸ ਗੁਰੂ ਸ਼ਬਦ ਤੇ ਭਰੋਸਾ ਰਖਨੇ ਵਾਲੇ ਸੱਜਨ ਵੀ ਕਦੀ ਨਾਸ਼ਵੰਤ ਮਾਇਕੀ ਪਦਾਰਥਾਂ ਦੇ ਰਸਾਂ ਵਿੱਚ ਖਚਤ ਹੋ ਕੇ ਸਤਿਗੁਰੂ ਤੋਂ ਬੇਮੁੱਖ ਹੋ ਬੈਠਣਗੇ?

ਲੇਖਕ ਦਾ ਇਹ ਢੰਗ ਪਾਠਕਾਂ ਦੇ ਦਿਲ ਦਿਮਾਗ ਨੂੰ ਟੁੰਬਣ ਵਾਲਾ ਹੈ। ਸਾਹਿਤ ਰਚਨਾ ਦਾ ਲਾਭ ਹੀ ਤਦ ਹੁੰਦਾ ਹੈ ਜਦੋਂ ਕੋਈ ਲਿਖਤ ਸਾਡੇ ਦਿਲ ਤੇ ਦਿਮਾਗ ਨੂੰ ਹਿਲਾ ਦੇਵੇ ਅਤੇ ਸਾਡੇ ਅਮਲ ਲਈ ਆਪਣੀ ਪੂਰੀ ਪੂਰੀ ਮੁਹਰ ਸਾਡੇ ਅੰਦਰ ਛੱਡ ਦੇਵੇ ਇਸ ਪੱਖੋਂ ਗਿਆਨੀ ਜੀ ਦੀਆਂ ਲਿਖਤਾਂ ਸੰਪੂਰਨ ਹਨ।

ਸਿੱਖੀ ਉੱਤੇ ਅੰਦਰਲੇ ਖਤਰਿਆਂ ਤੋਂ ਇਲਾਵਾ ਬਾਹਰੋਂ ਵੀ ਹਮਲੇ ਹੋਣ ਲੱਗ ਪਏ ਸਨ। ਆਰੀਆ ਸਮਾਜ ਦੇ ਮੋਢੀ ਸੁਆਮੀ ਦਯਾ ਨੰਦ ਨੇ ਇਕ ਪੁਸਤਕ "ਸਤਿਆਰਥ ਪ੍ਰਕਾਸ਼" ਲਿਖੀ ਜਿਸ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਾਨ ਦੇ ਖਿਲਾਫ ਅਪ-ਸ਼ਬਦ ਲਿਖੇ। ਗੁਰੂਆਂ ਪ੍ਰਤੀ ਬੋਲ-ਕਬੋਲ ਦਰਜ ਕੀਤੇ। ਇਸ ਗੱਲ ਦਾ ਗਿਆਨੀ ਦਿੱਤ ਸਿੰਘ ਨੇ ਬੜਾ ਦੁਖ ਮਨਾਇਆ ਅਤੇ ਉਨ੍ਹਾਂ ਨੇ ਸਾਰੀ ਕੌਮ ਦੇ ਦਰਦ ਨੂੰ ਪਛਾਣਦੇ ਹੋਏ ਇਕ ਪੁਸਤਕ "ਦੰਭ ਵਿਦਾਰਨ" ਲਿੱਖੀ। ਜਿਸ ਵਿੱਚ ਸਵਾਮੀ ਦਯਾ ਨੰਦ ਵਲੋਂ ਗੁਰੁ ਸਾਹਿਬ ਦੀ ਨਿੰਦਾ ਵਿੱਚ ਲਿਖਿਆ ਗੱਲਾਂ ਦਾ ਪੂਰਾ ਤਰ੍ਹੀਂ ਬਾ-ਦਲੀਲ ਖੰਡਨ ਕੀਤਾ।

ਸਾਧੂ ਦਯਾਨੰਦ ਨਾਲ ਗਿਆਨੀ ਜੀ ਦੀ ਤਿੰਨ ਵਾਰ ਧਰਮ ਦਰਸ਼ਨ ਤੇ ਗੋਸ਼ਟੀ ਹੋਈ। ਤਿੰਨੇ ਵਾਰ ਸਾਧੂ ਜੀ ਗਿਆਨੀ ਦੇ ਪ੍ਰਸ਼ਨਾਂ ਦੇ ਉੱਤਰ ਠੀਕ ਤਰ੍ਹਾਂ ਨਹੀਂ ਦੇ ਸਕੇ। ਜਿਸ ਤੇ ਉਨ੍ਹਾਂ ਨੇ 'ਮੇਰਾ ਤੇ ਸੁਆਮੀ ਦਯਾ ਨੰਦ ਦਾ ਸੰਵਾਦ' ਪੁਸਤਕ ਰਚੀ, ਜਿਸ ਵਿੱਚ ਤਿੰਨੇ ਗੋਸ਼ਟੀਆਂ ਦਾ ਵੇਰਵੇ ਸਹਿਤ ਵਰਨਣ ਹੈ।

ਇਤਿਹਾਸਕ ਸ਼ਹੀਦੀਆਂ ਦਾ ਵਰਨਣ ਕਰਦੇ ਹੋਏ ਜਿੱਥੇ ਛੰਦਾ ਬੰਦੀ ਦਾ ਪੂਰਾ ਪੂਰਾ ਨਿਭਾ ਕੀਤਾ ਹੈ, ਉੱਥੇ ਬੀਰ ਰਸ ਨੂੰ ਵੀ ਪੂਰੀ ਤਰ੍ਹਾਂ ਨਿਭਾਇਆ ਹੈ। ਇਨ੍ਹਾਂ ਸ਼ਹੀਦੀਆਂ ਬਾਬਤ ਲਿਖਣ ਦਾ ਕਾਰਨ ਵੀ ਸਾਰੀਆਂ ਰਚਨਾਵਾਂ ਵਿੱਚ ਅੰਕਿਤ ਕੀਤਾ ਹੈ।

'ਸਿੱਖ ਬੱਚੇ ਦੀ ਸ਼ਹੀਦੀ' ਵਿੱਚ ਸ਼ਹੀਦੀਆਂ ਲਿਖਣ ਦਾ ਕਾਰਨ ਦੱਸਦੇ ਹੋਏ ਆਪ ਸਾਨੂੰ ਆਪਣੇ ਵਿਰਸੇ ਤੋਂ ਯਾਦ ਕਰਵਾਉਂਦੇ ਹਨ।

*ਅਪਣੇ ਵਡਿਆਂ ਦੇ ਜੋ ਸਾਕੇ, ਯਾਦ ਕਰੀਂ ਮਨ ਮਾਹੀ।*
*ਓਹੋ ਤੇਜ ਸੰਭਾਲੀ ਅਪਨਾ, ਰੰਚ ਭੁਲਾਈਂ ਨਾਹੀ।*
*ਦਸਮ ਗੁਰੂ ਦੇ ਅੰਮ੍ਰਿਤ ਦੀ ਜੋ ਸ਼ਕਤੀ ਹੈ ਵਡਭਾਹੀ।*
*ਸੋ ਇਸ ਜਗ ਵਿੱਚ ਸਰਬ ਕਾਲ ਮਹਿ ਰੱਛਕ ਅਹੈ ਤੁਹਾਰੀ।*

ਭਾਈ ਤਾਰੂ ਸਿੰਘ ਜੀ ਸ਼ਹੀਦੀ ਵਿੱਚ ਅੱਜ ਦੀ ਹਾਲਤ ਤੇ ਰੋਸ ਪ੍ਰਗਟ ਕਰਦੇ ਲਿਖਦੇ ਹਨ:

*ਦਿੱਤੀ ਜਾਨ ਬਹਾਦੁਰ ਨੇ ਸੀ, ਪਰ ਨਾ ਕੇਸ ਕਟਾਏ।*
*ਜਿਸ ਤੇ ਜਦ ਤਕ ਦੁਨੀਆ ਕਾਇਮ, ਤਕ ਤਕ ਯਸ਼ ਬਹੁ ਪਾਏ।*

ਪਰ ਜੋ ਅੱਜ ਕਲ ਦੇ ਬਾਂਕੇ, ਮੋਢਿਆਂ ਤੇ ਥੁੱਕ ਪਾਉਨ।

ਨਾਲ ਕੈਂਚੀਆਂ ਬੈਠ ਚੁਬਾਰੇ, ਆਪੇ ਸੀਸ ਮੁੰਡਾਉਨ।

ਇਸੇ ਤਰ੍ਹਾਂ 'ਸ਼ਹੀਦ ਭਾਈ ਸੁਬੇਗ ਸਿੰਘ ਵਿੱਚ ਹੋਰ ਦੁਖੀ ਹੋ ਕੇ ਲਿਖਦੇ ਹਨ:

*ਹਾਇ ਸ਼ਰਮ ਹੁਣ ਉਨ ਕੇ ਬੇਟੇ, ਨਾਉਂ ਸਿੰਘ ਕਹਿਲਾਂਦੇ।*
*ਧਰਮ ਕਰਮ ਤੋਂ ਸੌ ਸੌ ਕੋਹਾਂ, ਐਵੇਂ ਨੱਸੇ ਜਾਂਦੇ।*
*ਪਿਰਚ ਪਿਆਲੀ ਚੁਰਟ ਤੰਮਾਕੂ, ਕੰਜਰ ਡੂਮ ਮਿਆਸੀ।*
*ਇਹ ਹਨ ਸਾਥੀ ਅਪਨੇ ਕੀਤੇ, ਮਿਲ ਕਰ ਕਰਦੇ ਹਾਂਸੀ।*

ਉਨ੍ਹਾਂ ਵਲੋਂ ਪ੍ਰਗਟ ਕੀਤੀ ਗਈ ਸਿੱਖੀ ਵਿੱਚ ਆ ਰਹੇ ਨਿਘਾਰ ਲਈ, ਫਿਕਰ ਤੇ ਚਿੰਤਾ ਅੱਜ ਵੀ ਉਸ ਤਰ੍ਹਾਂ ਸਾਡੇ ਸਾਹਮਣੇ ਮੌਜੂਦ ਹੈ। ਆਪ ਸੁੱਤੀ ਹੋਈ ਕੌਮ ਨੂੰ ਜਗਾਉਣ ਵਾਲੇ ਸਨ। ਅੱਜ ਵੀ ਉਨ੍ਹਾਂ ਦੀਆਂ ਲਿਖਤਾਂ ਦੀ ਉਤਨੀ ਹੀ ਮਹੱਤਤਾ ਹੈ, ਜਿੰਨੀ ਕਿ ਅੱਜ ਤੋਂ 100 ਸਾਲ ਪਹਿਲਾਂ ਸੀ।

ਬੜੀ ਹੈਰਾਨੀ ਦੀ ਗੱਲ ਹੈ ਕਿ ਅਜੇਹੇ ਪੰਥ ਰਤਨ ਵਿਦਵਾਨ ਨੂੰ ਸਿੱਖ ਕੌਮ ਨੇ ਇਕ ਖੂੰਜੇ ਵਿੱਚ ਹੀ ਲਾ ਛੱਡਿਆ ਹੈ। ਜੋ ਵਿਸ਼ੇ ਉਨ੍ਹਾਂ ਨੇ ਆਪਣੀ ਲਿਖਣ ਦੀ ਸਮੱਗਰੀ ਬਣਾਏ ਸਨ ਅੱਜ ਵੀ ਉਸੇ ਤਰ੍ਹਾਂ ਦੀਆਂ ਕੁਰੀਤੀਆਂ ਕੌਮ ਵਿੱਚ ਮੌਜੂਦ ਹਨ। ਬਲਕਿ ਹੋਰ ਵੱਧ ਜ਼ਿਆਦਾ ਹਨ। ਲੋੜ ਹੈ ਉਨ੍ਹਾਂ ਦੀਆਂ ਸਾਰੀਆਂ ਲਿਖਤਾਂ ਨੂੰ ਛਪਵਾ ਕੇ ਆਮ ਜਨਤਾ ਤਕ ਪਹੁੰਚਾਉਣ ਦੀ, ਤਾਂ ਜੋ ਸਿੱਖੀ ਦੇ ਸਹੀ ਸਿਧਾਂਤ ਦਾ ਸਾਧਾਰਨ ਜਨਤਾ ਨੂੰ ਪਤਾ ਲੱਗ ਸਕੇ।

**ਪੰਨਾ ਨੰ: 11 ਦਾ ਬਾਕੀ**

ਰਹਿਣਾ; ਵਿਰਲਾਪ ਨਾ ਕਰਨਾ, ਸੋ ਭਾਈ ਦਯਾ ਸਿੰਘ ਆਦਿ ਸਿੱਖਾਂ ਨੇ ਖਾਲਸੇ ਨੂੰ ਇਹ ਦ੍ਰਿੜ ਕਰਾਇਆ, ਕਿ ਗੁਰੂ ਗੋਬਿੰਦ ਸਿੰਘ ਜੀ ਵੀ ਗੁਰੂ ਨਾਨਕ ਦੇਵ ਜੀ ਦੀ ਤਰ੍ਹਾਂ ਪੰਜ ਭੂਤਕ ਸਰੀਰ ਸਮੇਤ ਹੀ ਅਕਾਲ ਪੁਰਖ ਦੇ ਗ੍ਰਹਿ ਹੀ ਗਏ ਹਨ। (12-4-75)

ਸਤਿਗੁਰ ਜੀ ਦੇ ਜੋਤੀ ਜੋਤ ਸਮਾਉਣ ਦੀ ਖਬਰ ਜੰਗਲ ਦੀ ਅੱਗ ਵਾਂਗ ਸਾਰੇ ਦੇਸ ਵਿੱਚ ਫੈਲ ਗਈ।

ਮਾਝਾ- (ਜ਼ਿਲਾ ਲਾਹੌਰ, ਅੰਮ੍ਰਿਤਸਰ, ਤੇ ਗੁਜਰਾਂ ਵਾਲਾ)
ਨੈਕਾ- (ਕਸੂਰ, ਚੂਹਣੀਆਂ, ਤੇ ਦੀਪਾਲਪੁਰ ਦੇ ਇਲਾਕੇ)
ਰਿਆੜਕੀ- ਜ਼ਿਲਾ ਗੁਰਦਾਸ ਤੇ ਜ਼ਿਲਾ ਸਿਆਲਕੋਟ)
ਦੁਆਬਾ- ਜ਼ਿਲਾ ਕਪੂਰਥਲਾ, ਜਲੰਧਰ ਤੇ ਹੁਸ਼ਿਆਰਪੁਰ ਦੇ ਜ਼ਿਲੇ

ਮਾਲਵਾ- ਜ਼ਿਲਾ ਲੁਧਿਆਣਾ, ਪਟਿਆਲਾ, ਬਠਿੰਡਾ, ਸੰਗਰੂਰ ਤੇ ਫੀਰੋਜ਼ਪੁਰ ਅਤੇ ਬਿਹਾਰ, ਬੰਗਾਲ, ਆਸਾਮ ਆਦਿ ਸੂਬਿਆਂ ਦੇ ਲੋਕ, ਤੇ ਸਿੱਖ ਸੰਗਤਾਂ ਬੇਦੀ, ਤੇਹਨ, ਭੱਲੇ, ਤੇ ਸੋਢੀ, ਮਾਤਾ ਸਾਹਿਬ ਦੇਵਾਂ ਤੇ ਮਾਤਾ ਸੁੰਦਰੀ ਜੀ ਪਾਸ ਪਰਚਾਉਣੀ ਲਈ ਦੇਸ ਪ੍ਰਦੇਸ ਤੋਂ ਪੁੱਜ ਰਹੇ ਸਨ। ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰਾਂ ਨੇ ਅਜੀਤ ਸਿੰਘ* ਨੂੰ ਪੱਗ ਬਨਾਉਣ ਦਾ ਵਿਚਾਰ ਬਣਾਇਆ ਹੋਇਆ ਸੀ। ਸੋ ਸਭ ਸੰਗਤ ਵੱਲੋਂ ਆਈਆਂ ਪੱਟਾਂ ਅਜੀਤ ਸਿੰਘ ਨੂੰ ਬਨਾਈਆਂ ਗਈਆਂ ਤੇ ਨਕਦੀ ਭੇਟਾਂ ਵੀ ਇਸ ਨੂੰ ਦਿੱਤੀਆਂ ਗਈਆਂ। ਏਸੇ ਸਮੇਂ ਸਭ ਸੰਗਤ ਜੁੜੀ ਵਿੱਚ ਹੀ ਬਹਾਦਰ ਸ਼ਾਹ ਬਾਦਸ਼ਾਹ ਵੱਲੋਂ ਮਾਤਮੀ ਖਿਲਅਤ ਦੇ ਨਕਦੀ ਵੀ ਅਜੀਤ ਸਿੰਘ** ਨੂੰ ਦਿੱਤੀ ਖਿਲਅਤ ਓਸੇ ਵੇਲੇ ਗਲੇ ਪਵਾਈ ਗਈ ਸੀ।

*ਸਮਾਪਤ*

***ਸਾਹਿਬਜ਼ਾਦਾ ਅਜੀਤ ਸਿੰਘ ਦੀ ਸ਼ਕਲ ਦਾ ਮੁੰਡਾ ਅਜੀਤ ਸਿੰਘ ਜੋ ਮਾਤਾ ਸੁੰਦਰੀ ਨੇ ਪਾਲ ਰਖਿਆ ਸੀ।**

****ਇਸ ਅਜੀਤ ਸਿੰਘ ਨੂੰ ਵੀ ਫਤਵਾ ਲਾ ਕੇ ਸ਼ਹੀਦ ਕੀਤਾ ਗਿਆ ਸੀ। ਉਸ ਦਾ ਪੁੱਤਰ ਹਠੀ ਸਿੰਘ ਹੋਇਆ ਹੈ।**

----- 0 -----

# ਪਾਣੀ

*ਪ੍ਰੋ: ਹਮਦਰਦਵੀਰ ਨੌਸ਼ਹਿਰਵੀ*

ਮੈਂ ਕਵਿਤਾ ਲਿਖਦਾ ਹਾਂ। ਮੈਂ ਆਪਣੇ ਘਰ ਦਾ ਨਾਮ ਰੱਖਿਆ ਕਵਿਤਾ ਭਵਨ। ਮੇਰੀ ਬੇਟੀ ਦਾ ਨਾਮ ਹੈ ਨਵਕਵਿਤਾ। ਉਹ ਵੀ ਕਦੀ ਕਦੀ ਕਵਿਤਾ ਲਿਖਦੀ ਹੈ।

ਹੁਣ ਗੁਰੂ, ਪੈਗੰਬਰ, ਫਿਲਾਸਫਰ, ਕਵੀ ਦਰਿਆਵਾਂ ਦੇ ਕਿਨਾਰੇ ਬੈਠ ਕੇ ਸਾਹਿਤ ਨਹੀਂ ਰਚਦੇ । ਕਵਿਤਾ ਨਹੀਂ ਲਿਖਦੇ। ਦਰਿਆ ਪ੍ਰਦੂਸ਼ਤ ਹੋ ਗਏ ਹਨ। ਕਿਨਾਰੇ ਦੇ ਸ਼ਹਿਰਾਂ, ਕਸਬਿਆਂ, ਕਾਰਖਾਨਿਆਂ ਦਾ ਗੰਦਾ ਜ਼ਹਿਰੀਲਾ ਪਾਣੀ ਇਨ੍ਹਾਂ ਦਰਿਆਵਾਂ ਵਿੱਚ ਪੈਂਦਾ ਹੈ। ਦਰਿਆਵਾਂ ਕਿਨਾਰੇ ਸਥਿਤ ਧਾਰਮਿਕ ਸਥਾਨਾਂ ਲਾਊਡਸਪੀਕਰ ਸ਼ੋਰ ਪ੍ਰਦੂਸ਼ਣ ਵੀ ਸੰਵੇਦਨਸ਼ੀਲ ਕਵੀਆਂ ਲੇਖਕਾਂ ਨੂੰ ਪਰੇਸ਼ਾਨ ਕਰਦਾ ਹੈ। ਮੇਰਾ ਸੂਆ ਵੀ ਪ੍ਰਦੂਸ਼ਣ ਦੀ ਮਾਰ ਤੋਂ ਬਚ ਨਹੀਂ ਸਕਿਆ। ਸੂਆ ਗੰਦ-ਮੰਦ, ਕੂੜੇ-ਕਬਾੜ ਨਾਲ ਭਰਿਆ ਖੜ੍ਹਾ ਹੈ। ਵੱਗਦਾ ਨਹੀਂ। ਜਲ, ਜੰਗਲ, ਜ਼ਮੀਨ, ਜਨਮ, ਸਭ ਪ੍ਰਦੂਸ਼ਤ ਹੋ ਚੁੱਕੇ ਹਨ। ਸੂਏ ਦੀ ਪੱਟੜੀ ਹੁਣ ਸੈਰ ਕਰਨ ਯੋਗ ਨਹੀਂ ਰਹੀ। ਪੱਟੜੀ ਉਤੇ ਮਨੀ, ਮਜ਼ਲ, ਮੋਬਾਇਲ, ਮੋਟਰਸਾਈਕਲ ਵਾਲੇ, ਅੱਧਾ ਸਿਰ ਕੱਟੇ , ਨੱਤੀਆਂ ਵਾਲੇ, ਰਿਸ਼ਵਰਖੋਰ ਅਫਸਰਾਂ, ਭ੍ਰਿਸ਼ਟ ਸਿਆਸਤਦਾਨਾਂ ਦੇ ਵਿਹਲੜ ਕਾਕੇ, ਅਵਾਰਾਗਰਦੀ ਕਰਦੇ ਹਨ।

ਮਨੁੱਖੀ ਸਰੀਰ ਵਿੱਚ 70% ਪਾਣੀ ਹੈ। ਸਾਰੇ ਪਾਣੀ ਪ੍ਰਦੂਸ਼ਤ ਹੋ ਚੁੱਕੇ ਹਨ। ਏਸੇ ਕਰਕੇ ਮਨੁੱਖੀ ਸਰੀਰ ਅਨੇਕਾਂ ਬੀਮਾਰੀਆਂ ਦੇ ਦਾਬੇ ਹੇਠ ਹੈ। ਬੋਤਲ ਪਾਣੀ ਦੀ ਕੋਈ ਗਰੰਟੀ ਨਹੀਂ-ਕਿ ਕਿਟਾਣੂ ਰਹਿਤ ਹੋਵੇਗਾ।

ਲੱਖਾਂ ਪੇਂਡੂ ਘਰਾਂ ਵਿੱਚ ਨਾ ਪਾਣੀ ਹੈ, ਨਾ ਪਖਾਨਾ। 65% ਘਰਾਂ ਵਿੱਚ ਲੈਟਰੀਨਾਂ ਨਹੀਂ ਹਨ। ਹਨੇਰੇ ਹੋਏ ਕੁੜੀਆਂ ਹਾਜਤ ਕਰਨ ਖੇਤਾਂ ਵਿੱਚ ਜਾਂਦੀਆਂ ਹਨ ਤਾਂ ਬਦਾਯੂੰ ਵਰਗੀ ਅਤਿ ਵਹਿਸ਼ੀਆਨਾ ਘਟਨਾ ਵਾਪਰਦੀ ਹੈ। ਕੁੜੀਆਂ ਦੀਆਂ ਲਾਸ਼ਾਂ ਅੰਬ ਦੇ ਰੁੱਖ ਨਾਲ ਲਟਕਦੀਆਂ ਮਿਲਦੀਆਂ ਹਨ। ਅਣਕਮਾਣੀ ਹੋਈ ਮਣਮੂੰਹੀ ਦੌਲਤ ਵਾਲੇ, ਆਪਣੀਆਂ ਕਾਰਾਂ, ਆਪਣੇ ਕੁੱਤੇ ਅਤੇ ਲਾਅਨ ਦਾ ਘਾਹ ਤੇ ਪੌਦੇ ਰੋਜ਼ ਪਾਣੀ ਨਾਲ ਧੋਂਦੇ ਹਨ। ਲੱਖਾਂ ਕਿਰਤੀ ਘਰਾਂ ਵਿੱਚ ਪਾਣੀ ਦੀ ਇਕ ਬੂੰਦ ਨਹੀਂ। ਨਲਕੇ ਬੰਦ ਹੋ ਗਏ ਹਨ। ਧਰਤੀ ਹੇਠਲੇ ਪਾਣੀ ਹੋਰ ਹੇਠਾਂ ਚੱਲੇ ਗਏ ਹਨ।

ਬਨਾਰਸ ਗੰਗਾ ਕੰਢੇ ਅਤੇ ਮਥੁਰਾ ਵਰਿੰਦਾਵਣ ਜਮਨਾ ਕੰਢੇ, ਸੈਂਕੜੇ ਵਿਧਵਾਵਾਂ, ਕਈ ਸਾਲਾਂ ਤੋਂ ਰਾਮ ਰਾਮ ਦਾ ਰਟਣ ਕਰਨ ਵਾਲੀਆਂ ਸਹਿਕਦੀਆਂ ਮਸ਼ੀਨਾਂ ਹਨ-ਰੋਜ਼ ਮੌਤ ਦਾ ਇੰਤਜ਼ਾਰ ਕਰਦੀਆਂ ਹਨ। ਦਰਿਆ ਵਿੱਚ ਰੁੜੇ ਜਾਂਦੇ ਪੂਜਾ ਦੇ ਨਾਰੀਅਲ ਨੂੰ ਫੜਨ ਲੱਗੀਆਂ, ਡੁੱਬ ਮਰਦੀਆਂ ਹਨ।

*ਨਾਨਕ ਇਹ ਜਗਤ ਸਭ ਜਲ ਹੈ*
*ਜਲ ਹੀ ਤੇ ਸਭ ਕੋਈ।* ਅੰਗ 1283

ਪਾਣੀ ਪਿਤਾ ਹੈ। ਪਾਣੀ ਹੀ ਜੀਵਨ ਆਧਾਰ ਹੈ। ਪਾਣੀ ਹੀ ਜ਼ਿੰਦਗੀ ਹੈ-ਪ੍ਰਾਣ ਹੈ। ਪਰ ਸ਼ੁਧ ਪਾਣੀ ਮਿਲੇ ਕਿਥੋਂ? ਬਾਰਸ਼ ਦਾ ਪਾਣੀ ਸ਼ੁਧ ਹੁੰਦਾ ਹੈ। ਖੂਬ ਬਾਰਸ਼ ਬਰਸੇ। ਨਦੀਆਂ, ਰੋਹੀਆਂ, ਕੱਸੀਆਂ ਭਰ ਵੱਗਣ। ਮੇਰੇ ਸੂਏ ਵਿੱਚ ਵੀ ਪਾਣੀ ਆ ਜਾਵੇ। ਬੇਸ਼ੱਕ ਵਰੀ ਦੇ ਲੀੜੇ ਭਿੱਜ ਜਾਣ ਘਰ ਮੇਘਲੇ ਜ਼ਰੂਰ ਗਰਜਣ, ਬਰਸਣ।

ਮੇਰੇ ਭਿੱਜ ਗਏ ਵਰੀ ਦੇ ਲੀੜੇ।
ਪੱਛੋਂ ਦੀਆਂ ਪੈਣ ਕਣੀਆਂ।

*ਕਵਿਤਾ ਭਵਨ, ਮਾਛੀਵਾੜਾ ਰੋਡ, ਸਮਰਾਲਾ*
*9436808697*

----- 0 -----

# ਭਾਰਤੀ ਪੁਲਸ-ਤੰਤਰ ਦਾ ਕਰੂਪ ਚਿਹਰਾ: ਸਮੱਸਿਆਵਾਂ ਤੇ ਹੱਲ

*ਅਮਰੀਕ ਸਿੰਘ ਸ਼ੇਰ ਖਾਂ*

ਸੱਤਿਆਮੇਵ ਜਯਤੇ ਦੇ ਜੀਵੰਤ-ਸ਼ੋਅ ਦੀ ਪ੍ਰਸਤੁਤੀ ਵਕਤ ਸਟੂਡੀਓ 'ਚ ਲਗਭਗ ਹਰ ਵਰਗ ਦੇ ਦਰਸ਼ਕ ਮੌਜੂਦ ਸਨ। ਆਮ ਦਰਸ਼ਕਾਂ ਤੋਂ ਇਲਾਵਾ ਪੁਲਸ ਮਹਿਕਮੇ ਦੇ ਸਿਪਾਹੀ ਤੋਂ ਲੈ ਕੇ ਵੱਡੇ ਤੋਂ ਵੱਡੇ ਪੁਲਸ ਅਫਸਰਾਂ ਨੂੰ ਵੀ ਆਪਣੀ ਗੱਲ ਕਹਿਣ ਦਾ ਮੌਕਾ ਦਿੱਤਾ ਗਿਆ ਤਾਂ ਜੋ ਪੁਲਸੀਆ ਮਹਿਕਮੇ ਦੀ ਮੌਜੂਦਾ ਸਹੀ ਤੇ ਸੱਚੀ ਤਸਵੀਰ ਸਭ ਦੇ ਸਾਹਮਣੇ ਉਜਾਗਰ ਹੋ ਸਕੇ। ਜੇ ਤਸਵੀਰ 'ਚ ਕੁਝ ਚੰਗਾ-ਮੰਦਾ ਸਾਹਮਣੇ ਆਏਗਾ ਤਾਂ ਹੀ ਤਾਂ ਇਹਦੇ 'ਚ ਸੁਧਾਰ ਜਾਂ ਮਿਆਰ ਬਾਰੇ ਕੁਝ ਸੋਚਿਆ-ਸਮਝਿਆ ਜਾ ਸਕੇਗਾ।

ਖੈਰ, ਸਭ ਤੋਂ ਪਹਿਲਾਂ ਦਰਸ਼ਕਾਂ ਨੂੰ ਆਮਿਰ ਖਾਨ ਦੁਆਰਾ ਕੁਝ ਸਵਾਲ ਕੀਤੇ ਗਏ ਕਿ ਹਿੰਦੁਸਤਾਨ ਦੇ ਕਿਸ ਵਰਗ ਨੂੰ ਅਜੋਕੇ ਹਲਾਤਾਂ ਚ ਸਭ ਤੋਂ ਜ਼ਿਆਦਾ ਚੁਸਤ-ਦਰੁਸਤ ਕਰਨ ਦੀ ਲੋੜ ਹੈ ਤਾਂ ਸਭ ਦੇ ਜਵਾਬ ਆਪੋ-ਆਪਣੀ ਬੁੱਧੀ ਮੁਤਾਬਕ ਸਨ। ਕੋਈ ਔਰਤਾਂ ਦੀ ਹਾਲਤ ਸੁਧਾਰਨ ਦੇ ਮੂਡ 'ਚ ਸੀ। ਕੋਈ ਕੁਰੱਪਸ਼ਨ ਦੀ ਬੀਮਾਰੀ ਜੜ੍ਹੋਂ ਵੱਢਣ ਲਈ ਕਾਹਲਾ ਸੀ। ਕੋਈ ਗਰੀਬੀ, ਬੇਰੁਜ਼ਗਾਰੀ ਨੂੰ ਦੇਸ਼-ਨਿਕਾਲਾ ਦੇਣ ਲਈ ਤਿਆਰ ਸੀ।

ਬੇਸ਼ੱਕ ਸਭ ਸਵਾਲ ਆਪੋ-ਆਪਣੀ ਥਾਏਂ ਹਿੰਦੁਸਤਾਨ ਦੀ ਦੁਖਦੀ ਰਗ ਤੇ ਹੱਥ ਰੱਖ ਰਹੇ ਸਨ। ਪਰ ਆਮਿਰ ਨੇ ਜਿਸ ਸਾਹ-ਰਗ ਤੇ ਹੱਥ ਧਰਿਆ, ਵਾਕਇ ਹੀ ਉਹਦੇ 'ਚ ਸੁਧਾਰ ਤੋਂ ਬਗੈਰ ਕੁਝ ਵੀ ਚਿਤਵਿਆ ਜਾਂ ਕਿਆਸਿਆ ਨਹੀਂ ਜਾ ਸਕਦਾ। ਆਮਿਰ ਅਨੁਸਾਰ ਜੇ ਕਿਤੇ ਲੜਾਈ ਝਗੜਾ ਹੋ ਜਾਏ; ਤਾਂ ਪੁਲਸ। ਜੇ ਕਤਲ ਹੋ ਜੇ; ਤਾਂ ਪੁਲਸ। ਜੇ ਮੀਆਂ-ਬੀਵੀ ਲੜ ਪੈਣ; ਤਾਂ ਪੁਲਸ। ਜੇ ਕੋਈ ਰਿਸ਼ਵਤ ਲੈ ਰਿਹਾ ਹੋਵੇ, ਤਾਂ ਪੁਲਸ। ਜੇ ਕੋਈ ਵੱਡਾ ਧਾਰਮਿਕ, ਰਾਜਨੀਤਕ ਜਾਂ ਸਮਾਜਿਕ ਫੰਕਸ਼ਨ ਹੋਵੇ ਤਾਂ ਵੀ ਪੁਲਸ ਦੀ ਹੀ ਲੋੜ ਭਾਸਦੀ ਹੈ।

ਇੱਕ ਪੁਲਸ-ਸਟੇਸ਼ਨ ਹੀ ਐਸਾ ਅਦਾਰਾ ਹੈ ਜਿਸਨੂੰ ਚੌਵੀ ਘੰਟਿਆਂ ਚ ਕਦੇ ਛੁੱਟੀ ਨਹੀਂ ਹੁੰਦੀ ਤੇ ਇਹ ਈ ਇੱਕ ਐਸਾ ਅਦਾਰਾ ਹੈ ਜਿਸਨੂੰ ਕਦੇ ਵੀ ਬੂਹਾ ਬੰਦ ਕਰਨ ਦਾ ਅਧਿਕਾਰ ਨਹੀਂ।

ਸੋ ਸਾਡੇ ਦੇਸ ਦੇ ਇਸ ਅਤਿ-ਅਹਿਮ ਮਹਿਕਮੇ ਪ੍ਰਤੀ ਆਮ ਜਨਤਾ ਦੇ ਕੀ ਵਿਚਾਰ ਨੇ, ਉਹ ਵੀ ਜਾਨਣੇ ਜ਼ਰੂਰੀ ਨੇ?

ਦਰਸ਼ਕਾਂ ਚ ਬੈਠੇ ਜਵਾਨ ਉਮਰ ਦੇ ਲੋਕਾਂ ਚੋਂ ਜਦ ਇੱਕ ਮੁਟਿਆਰ ਨੂੰ ਪੁਲਸ ਮਹਿਕਮੇ ਬਾਰੇ ਸਵਾਲ ਕੀਤਾ ਗਿਆ ਤਾਂ ਉਸਦਾ ਸਾਫ ਉੱਤਰ ਸੀ: ਇਹ ਵਿਹਲੜਾਂ ਦਾ ਮਹਿਕਮਾ ਹੈ, ਪੁਲਸ ਸਿਰਫ ਮੁਫਤ ਚ ਪੈਸੇ ਭਾਲਦੀ ਹੈ।

ਦੂਜੇ ਨੌਜਵਾਨ ਦਾ ਉੱਤਰ ਸੀ: ਕੁਝ ਪੁਲਸ ਵਾਲਿਆਂ ਨੂੰ ਛੱਡ ਕੇ ਬਾਕੀ ਸਭ ਵਿਹਲੜ ਕਿਸਮ ਦੇ ਲੋਕ ਨੇ।

ਇੱਕ ਹੋਰ ਅੱਧਖੜ ਉਮਰ ਦੀ ਇਸਤਰੀ ਦਾ ਕਹਿਣਾ ਸੀ: ਪਹਿਲਾਂ ਲੋਕ ਗੁੰਡਿਆਂ ਤੋਂ ਡਰਦੇ ਸੀ, ਹੁਣ ਪੁਲਸ ਖੁਦ ਇੱਕ ਗੈਂਗਸਟਰ-ਸਮੂਹ ਦਾ ਰੂਪ ਧਾਰਨ ਕਰ ਚੁੱਕੀ ਹੈ।

ਐਨ. ਡੀ.ਟੀ. ਵੀ. ਤੋਂ ਲਈਆਂ ਕੁਝ ਕਲਿੱਪਾਂ ਵੀ ਟੀ. ਵੀ. ਸਕਰੀਨ ਤੇ ਪੇਸ਼ ਹੋਈਆਂ ਜਿੰਨ੍ਹਾਂ ਵਿੱਚ ਪੁਲਸ ਦੀ ਗੁੰਡਾ-ਗਰਦੀ ਪ੍ਰਤੱਖ ਦੇਖੀ ਜਾ ਸਕਦੀ ਸੀ। ਕਿਤੇ ਕਿਸਾਨਾਂ ਨੂੰ ਡਾਂਗ ਫਿਰ ਰਹੀ ਏ; ਕਿਤੇ ਮਜ਼ਦੂਰਾਂ ਨੂੰ; ਕਿਤੇ ਬੇਰੁਜ਼ਗਾਰਾਂ ਨੂੰ ; ਕਿਤੇ ਔਰਤਾਂ ਨੂੰ। ..... ਤੇ ਕਈ ਥਾਈਂ ਤਾਂ ਬੱਚਿਆਂ ਨੂੰ ਵੀ ਬਖਸ਼ਿਆ ਨਹੀਂ ਜਾ ਰਿਹਾ। ਐਸੇ ਦ੍ਰਿਸ਼ ਸੱਚਮੁੱਚ ਹੀ ਸਭ ਨੂੰ ਸੁੰਨ ਕਰ ਦੇਣ ਵਾਲੇ ਸਨ।

ਪਰ ਫਿਰ ਕੀਤਾ ਕੀ ਜਾਏ? ਇਸ ਮਹਿਕਮੇ ਤੋਂ ਬਿਨਾ ਕਿਸੇ ਦਾ ਗੁਜ਼ਾਰਾ ਵੀ ਤਾਂ ਨਹੀਂ। ਇਸ ਮਹਿਕਮੇ ਨੂੰ ਸਮਾਜ ਚੋਂ ਤਿਲਾਂਜਲੀ ਵੀ ਤਾਂ ਨਹੀਂ ਨਾ ਦਿੱਤੀ ਜਾ ਸਕਦੀ। ਦੁਨੀਆਂ ਦੇ ਹਰ ਦੇਸ 'ਚ ਪੁਲਸ ਹੈ। ਪੁਲਸ ਦੀ ਲੋੜ ਹੈ। ਇਸ ਤੋਂ ਬਿਨਾ ਸ਼ਾਇਦ ਦੇਸ ਨੂੰ ਚਲਾਉਣਾ ਈ ਸੰਭਵ ਨਾ ਹੋਵੇ।

ਸੋ ਇਹਨਾਂ ਸਭ ਸਵਾਲਾਂ ਦੇ ਮੱਦੇਨਜ਼ਰ ਇੱਕ ਸਕਾਰਾਤਮਕ ਸੋਚ ਨੂੰ ਸਾਹਮਣੇ ਰੱਖ ਕੇ ਸ਼ੋਅ ਦੀ ਕਾਰਵਾਈ ਨੂੰ ਅੱਗੇ ਚਲਾਉਣ ਦਾ ਨਿਰਨਾ ਲਿਆ ਗਿਆ ਤਾਂ ਜੋ ਏਸ ਮਹਿਕਮੇ ਦੀਆਂ ਆਪਣੀਆਂ ਸਮੱਸਿਆਵਾਂ, ਉਹਨਾਂ ਦੇ ਹੱਲ ਤੇ ਫੇਰ ਇਸ ਪੂਰੇ ਸਿਸਟਮ ਦੀ ਕਾਇਆ-ਕਲਪ ਕਿਵੇਂ ਹੋ ਸਕੇ? ਇਸ ਸੰਬੰਧੀ ਨਿੱਠ ਕੇ ਵਿਚਾਰ ਚਰਚਾ ਕਰਨ ਦਾ ਫੈਸਲਾ ਲਿਆ ਗਿਆ।

ਇਸ ਸ਼ੋਅ ਚ ਸ਼ਾਮਲ ਬਹੁਤੇ ਪੁਲਸ ਅਫਸਰਾਂ ਨੂੰ ਟੀ. ਵੀ. ਸਕਰੀਨ ਤੇ ਪੁਲਸੀਆ-ਜਬਰ ਦੀਆਂ ਕੋਝੀਆਂ ਤਸਵੀਰਾਂ ਵੇਖ ਕੇ ਕੋਈ ਬਹੁਤੀ ਹੈਰਾਨੀ ਨਹੀਂ ਹੋਈ। ਉਹਨਾਂ ਨੇ ਪੁਲਸ ਫੋਰਸ ਦੀ ਭਾਰਤ ਚ ਸਥਾਪਨਾ ਦਾ ਪਿਛੋਕੜ ਦੱਸਦਿਆਂ ਕਿਹਾ ਕਿ ਸੰਨ ੧੮੫੭ ਦੇ ਵਿਦਰੋਹ ਤੋਂ ਬਾਦ ਅੰਗਰੇਜ਼ ਸਰਕਾਰ ਨੇ ਸੋਚਿਆ ਕਿ ਭਾਰਤ 'ਚ ਜੇਕਰ ਪੱਕੇ ਤੌਰ ਤੇ ਪੈਰ ਜਮਾਉਣੇ ਹਨ ਤਾਂ ਏਸ ਦੇਸ ਦੀ ਜਨਤਾ ਨੂੰ ਮੁੱਠੀ ਚ ਰੱਖਣ ਲਈ ਪੁਲਸ ਤੰਤਰ ਦੀ ਵਿਵਸਥਾ ਕੀਤੀ ਜਾਵੇ।

ਸੋ ਅੰਗਰੇਜ਼ ਸਰਕਾਰ ਦੇ ਏਸ ਉਦੇਸ਼ ਸਦਕਾ ਸੰਨ ੧੮੬੧ ਚ ਇੱਕ ਪੁਲਸ ਐਕਟ ਬਣਾਇਆ ਗਿਆ ਜਿਸ ਵਿੱਚ ਭਾਰਤ ਦੀ ਜਨਤਾ ਨੂੰ ਦਬਾ ਕੇ ਰੱਖਣ ਦੀਆ ਤਮਾਮ ਵਿਵਸਥਾਵਾਂ ਕੀਤੀਆਂ ਗਈਆਂ ਤੇ ਪੁਲਸ-ਸ਼ਕਤੀ ਨੂੰ ਦੇਸ ਦਾ ਸ਼ਾਸਨ ਚਲਾਉਣ ਵਾਲੇ ਵਰਗ ਦੇ ਹੱਥ-ਠੋਕੇ ਦੇ ਤੌਰ ਤੇ ਲਿਆਂਦਾ ਗਿਆ। ਇਸ ਕਾਨੂੰਨ ਤਹਿਤ ਹੋਂਦ 'ਚ ਆਇਆ ਪੁਲਸ ਢਾਂਚਾ ਲੋਕਾਂ ਦੀ ਸੇਵਾ ਲਈ ਨਹੀਂ ਸਗੋਂ ਹਾਕਮਾਂ ਦੀ ਮਰਜ਼ੀ ਨੂੰ ਪੁਗਾਉਣ ਲਈ ਬਣਾਇਆ ਗਿਆ ਹੈ।

ਸੋ ਏਸ ਸ਼ੋਅ ਦੌਰਾਨ ਸੰਨ ੧੮੬੧ ਦੇ ਪੁਲਸ ਕਾਨੂੰਨ ਨੂੰ ਪੂਰੀ ਤਰ੍ਹਾਂ ਖਤਮ ਕਰਕੇ ਇਹਦੀ ਥਾਂ ਤੇ ਅਜ਼ਾਦ ਮੁਲਕ ਦੇ ਨਾਗਰਿਕਾਂ ਦੀਆਂ ਇੱਛਾਵਾਂ ਤੇ ਅਕਾਂਖਿਆਵਾਂ ਮੁਤਾਬਕ ਪੁਲਸ ਐਕਟ ਹੋਂਦ 'ਚ ਲਿਆਉਣ ਦੀ ਲੋੜ ਤੇ ਜ਼ੋਰ ਦਿੱਤਾ ਗਿਆ।

ਇਸ ਸ਼ੋਅ ਚ ਆਮ ਸਿਪਾਹੀ ਤੋਂ ਲੈ ਕੇ ਅਨੇਕਾਂ ਵੱਡੇ ਤੋਂ ਵੱਡੇ ਅਫਸਰਾਂ ਨਾਲ ਗੱਲਬਾਤ ਦਾ ਸਿਲਸਿਲਾ ਤੋਰਿਆ ਗਿਆ। ਇਹ ਸਭ ਲੋਕ ਏਸ ਮਹਿਕਮੇ ਚ ਕ੍ਰਾਂਤੀਕਾਰੀ ਤਬਦੀਲੀਆਂ ਲਿਆਉਣ ਦੇ ਹੱਕ ਚ ਨੇ। ਉਹ ਵੀ ਚਾਹੁੰਦੇ ਨੇ ਕਿ ਮਹਿਕਮੇ ਦੀ ਸ਼ਵੀ ਚ ਸੁਧਾਰ ਆਵੇ। ਜਿਸ ਨਾਲ ਉਹਨਾਂ ਨੂੰ ਵੀ ਸਮਾਜ ਦੇ ਦੂਜੇ ਲੋਕਾਂ ਵਾਂਗ ਮਾਣ-ਸਨਮਾਨ ਮਿਲੇ।

ਸਭ ਤੋਂ ਪਹਿਲਾਂ ਇਸ ਮਹਿਕਮੇ ਦੀਆਂ ਆਪਣੀਆਂ ਸਮੱਸਿਆਵਾਂ ਨੂੰ ਵਾਚਿਆ ਗਿਆ। ਸ਼ਾਇਦ ਇਹੀ ਸਮੱਸਿਆਵਾਂ ਸਾਡੇ ਏਸ ਪੁਲਸ-ਤੰਤਰ ਨੂੰ ਆਪਣੇ ਈ ਦੇਸ ਦੇ ਭੈਣਾਂ-ਭਰਾਵਾਂ ਨਾਲ ਏਨਾ ਰੁੱਖਾ ਵਤੀਰਾ ਧਾਰਨ ਕਰਨ ਲਈ ਮਜ਼ਬੂਰ ਕਰਦੀਆਂ ਨੇ।

ਸ਼ੋਅ ਚ ਵਿਦਮਾਨ ਜਾਣੀ-ਪਛਾਣੀ ਸ਼ਖਸੀਅਤ ਸ੍ਰੀ ਅਭਿਨਵ ਕੁਮਾਰ (ਆਈ.ਪੀ. ਐਸ.) ਨੇ ਪੁਲਸ ਦੀ ਵਰਤਮਾਨ ਸਥਿਤੀ ਦੀ ਬੜੀ ਕਰੂਪ ਤਸਵੀਰ ਸਾਹਮਣੇ ਲਿਆਂਦੀ। ਸ੍ਰੀ ਅਭਿਨਵ ਬਿੰਦਰਾ ਜੋ ਪਿਛਲੇ ਸਤਾਰਾਂ ਸਾਲਾਂ ਤੋਂ ਪੁਲਸ ਮਹਿਕਮੇ ਦੇ ਬੜੇ ਅਹਿਮ ਅਹੁਦਿਆਂ ਤੇ ਕੰਮ ਕਰ ਚੁੱਕੇ ਨੇ। ਆਈ. ਜੀ ਤੱਕ ਦਾ ਰੈਂਕ ਪ੍ਰਾਪਤ ਕਰਨ ਤੋਂ ਇਲਾਵਾ ਆਕਸਫੋਰਡ ਯੂਨੀਵਰਸਿਟੀ ਤੋਂ ਪੁਲਸ ਪ੍ਰਸ਼ਾਸਨ ਨਾਲ ਸੰਬੰਧਿਤ ਅਹਿਮ ਡਿਗਰੀ ਪ੍ਰਾਪਤ ਕਰ ਚੁੱਕੇ ਨੇ ਤੇ ਅਜੋਕੇ ਸਮੇਂ ਭਾਰਤ ਸਰਕਾਰ ਦੇ ਸੁਰੱਖਿਆ ਮਹਿਕਮੇ 'ਚ ਸਲਾਹਕਾਰ ਦੀ ਭੂਮਿਕਾ ਨਿਭਾ ਰਹੇ ਨੇ।

ਉਹਨਾਂ ਮੁਤਾਬਕ ਕੋਈ ਵੀ ਸੀਨੀਅਰ ਅਫਸਰ ਆਪਣੇ ਦਿਲ ਤੇ ਹੱਥ ਰੱਖ ਕੇ ਇਹ ਨਹੀਂ ਕਹਿ ਸਕਦਾ ਕਿ ਉਹ ਸੌ-ਫੀਸਦੀ ਆਪਣੀ ਡਿਊਟੀ ਈਮਾਨਦਾਰੀ ਨਾਲ ਨਿਭਾ ਰਿਹਾ ਏ। ਸ਼ਾਇਦ ਇਹਨਾਂ ਹਲਾਤਾਂ ਚ ਸੌ-ਫੀਸਦੀ ਇਮਾਨਦਾਰੀ ਨਾਲ ਕੰਮ ਕਰਨ ਦਾ ਸੁਪਨਾ ਵੀ ਨਹੀਂ ਲਿਆ ਜਾ ਸਕਦਾ।

ਜਦ ਪੁਲਸ ਵਾਲੇ ਖੁਦ ਫਟੇ-ਪੁਰਾਣੇ ਟੈਂਟਾਂ ਚ ਰਹਿ ਰਹੇ ਨੇ। ਬਹੁਤੇ ਥਾਣਿਆਂ ਤੇ ਪੁਲਸ ਚੌਂਕੀਆਂ ਦੀ ਆਪਣੀ ਕੋਈ ਬਿਲਡਿੰਗ ਤੱਕ ਨਹੀਂ ਉਹ ਖੁਦ ਕਿਸੇ ਨਾ ਕਿਸੇ ਅਦਾਰੇ ਤੇ ਕਬਜ਼ਾ ਕਰਕੇ ਆਪਣਾ ਸਮਾਂ ਲੰਘਾ ਰਹੇ ਨੇ। ਕਿਤੇ ਸਰਕਾਰੀ ਤੌਰ ਤੇ ਪੀਣ ਵਾਲੇ ਪਾਣੀ ਦੀ ਵਿਵਸਥਾ ਨਹੀਂ, ਕਿਤੇ ਤਾਜ਼ਾ-ਦਮ ਹੋਣ ਲਈ ਵੀ ਕੋਈ ਢੰਗ ਦਾ ਟਾਇਲਟ-ਬਾਥਰੂਮ ਤੱਕ ਨਹੀਂ। ਫਿਰ ਅਸੀਂ ਸਮਾਜ ਦੇ ਇਸ ਵਰਗ ਤੋਂ ਕਿਸ ਦਾਅਵੇ ਨਾਲ ਉਹਨਾਂ ਦੀ ਡਿਊਟੀ ਪ੍ਰਤੀ ਵਫਾਦਾਰੀ ਦੀ ਮੰਗ ਕਰ ਸਕਦੇ ਹਾਂ।

ਅੱਗੇ ਹੋਰ ਦਿਲ ਕੰਬਾਊ ਤੱਥ ਸਾਂਝੇ ਕਰਦੇ ਹੋਏ ਅਭਿਨਵ ਕੁਮਾਰ ਦੱਸਦੇ ਹਨ ਕਿ ਦਿਨ ਚੜ੍ਹਨ ਤੋਂ ਪਹਿਲਾਂ ਈ ਫੋਨ ਖੜਕ ਜਾਂਦਾ ਹੈ ਕਿ ਫਲਾਂ-ਫਲਾਂ ਥਾਂ ਕਤਲ ਹੋ ਗਿਆ ਹੈ, ਕਿਤੇ ਐਕਸੀਡੈਂਟ ਹੋ ਗਿਆ ਹੈ, ਜਲਦੀ ਪਹੁੰਚੋ। ਏਧਰ ਪੁਲਸ ਦੀ ਗੱਡੀ 'ਚ ਤੇਲ ਨਹੀਂ ਏ।

ਉੱਤਰ-ਪ੍ਰਦੇਸ਼ ਪੁਲਸ ਦੇ ਇੱਕ ਥਾਣੇ ਨੂੰ ਤੇਲ ਦਾ ਮਹੀਨਾਵਾਰ ਕੋਟਾ ੧੫੦ ਲੀਟਰ ਮਿਲਦਾ ਹੈ ਭਾਵ ਰੋਜ਼ ਦਾ ਪੰਜ ਲੀਟਰ ਤੇਲ। ਏਨੇ ਤੇਲ ਨਾਲ ਤਾਂ ਮਸਾਂ ਦਸ ਦਿਨ ਲੰਘਾਉਣੇ ਵੀ ਔਖੇ ਨੇ। ਬਾਕੀ ਦਿਨ ਗੱਡੀ ਕਿੰਜ ਚੱਲੂ, ਇਹ ਦੱਸਣ ਦੀ ਲੋੜ ਨਹੀਂ।

ਥਾਣੇ ਕੋਲ ਟੈਲੀਫੋਨ ਦਾ ਬਿੱਲ ਭਰਨ ਦੀ ਕੋਈ ਵਿਵਸਥਾ ਨਹੀਂ। ਬਿਜਲੀ ਦਾ ਬਿੱਲ ਭਰਨ ਲਈ ਵੀ ਕੋਈ ਨਿਯਮਤ ਫੰਡ ਨਹੀਂ। ਕਈ ਥਾਈਂ ਤਾਂ ਬਿਜਲੀ ਮਹਿਕਮੇ ਵਾਲਿਆ ਨੇ ਕੁਨੈਕਸ਼ਨ ਤੱਕ ਹੀ ਕੱਟ ਦਿੱਤੇ ਨੇ।

ਖੈਰ, ਸਪੱਸ਼ਟ ਹੈ ਕਿ ਜੇ ਥਾਣੇ ਵਾਲੇ ਈ ਕੁੰਡੀਆਂ ਸੁੱਟ ਕੇ ਗੁਜ਼ਾਰਾ ਕਰ ਰਹੇ ਨੇ ਤਾਂ ਕੁੰਡੀ ਫੜਨ ਲਈ ਕੋਈ ਕੀਹਨੂੰ ਆਖੂ?

ਅਭਿਨਵ ਕੁਮਾਰ ਦਾ ਕਹਿਣਾ ਹੈ ਕਿ ਕੁਝ ਪ੍ਰਾਂਤਾਂ ਨੂੰ ਛੱਡ ਕੇ ਕਿਸੇ ਵੀ ਸੂਬੇ ਕੋਲ ਪੁਲਸ ਮਹਿਕਮੇ ਦੇ ਖਰਚੇ ਚਲਾਉਣ

ਲਈ 'ਖਰਚਾ ਚਲਾਊ ਫੰਡ' (contingency fund) ਦੀ ਕੋਈ ਵਿਵਸਥਾ ਈ ਨਹੀਂ। ਸੋ ਐਸੇ ਹਲਾਤਾਂ ਚ ਸਪੱਸ਼ਟ ਹੈ ਕਿ ਥਾਣਾ-ਮੁਖੀ ਆਪਣਾ ਕੰਮ-ਕਾਜ ਆਪਣੇ ਦਬਕੇ ਜਾਂ ਅਸਰ-ਰਸੂਖ ਨਾਲ ਚਲਾਉਣ ਨੂੰ ਹੀ ਪਹਿਲ ਦੇਣਗੇ।

ਆਮਿਰ ਨੇ ਇੱਥੇ ਈ ਅਭਿਨਵ ਕੁਮਾਰ ਦੁਆਰਾ ਦਰਸਾਈ ਹਾਲਤ ਨਾਲ ਜੁੜਦੀ ਆਪਣੀ ਇੱਕ ਫਿਲਮ 'ਸਰ-ਫਰੋਸ਼' ਵਿਚਲੇ ਸਿਪਾਹੀ ਦੀ ਤ੍ਰਾਸਦੀ ਨੂੰ ਵੀ ਦਰਸ਼ਕਾਂ ਸਾਹਮਣੇ ਪੇਸ਼ ਕੀਤਾ। ਇਹ ਤੱਥ ਵੀ ਉਹਨਾਂ ਨੇ ਖੋਜ ਦੌਰਾਨ ਇੱਕ ਸਧਾਰਨ ਸਿਪਾਹੀ ਨਾਲ ਹੋਈ ਭੇਂਟ-ਵਾਰਤਾ ਤੋਂ ਲਏ ਸਨ। ਉਹ ਪੁਲਿਸ ਵਾਲਾ ਦੱਸਦਾ ਹੈ ਕਿ ਰੱਬ ਕਰਕੇ ਕਿਸੇ ਸਿਪਾਹੀ ਨੂੰ ਕੋਈ 'ਡੈੱਡ-ਬਾੱਡੀ' ਨਾ ਮਿਲੇ। 'ਡੈੱਡ ਬਾਡੀ' ਮਿਲਣਾ ਸਭ ਤੋਂ ਭੈੜਾ ਤੇ ਖਰਚੀਲਾ ਕੰਮ ਐ।

ਉਸਨੂੰ ਇੱਕ ਵਾਰ ਇੱਕ ਸਮੁੰਦਰ ਚ ਤੈਰਦੀ ਡੈੱਡ ਬਾੱਡੀ ਮਿਲ ਗਈ। ਉਸਨੇ ਆ ਕੇ ਆਪਣੇ ਸੀਨੀਅਰ ਅਫਸਰ ਨੂੰ ਦੱਸਿਆ। ਸੀਨੀਅਰ ਅਫਸਰ ਨੇ ਉਹ ਡੈੱਡ ਬਾਡੀ ਕੱਢ ਕੇ ਲਿਆਉਣ ਦੀ ਡਿਊਟੀ ਓਸੇ ਸਿਪਾਹੀ ਦੀ ਹੀ ਲਾ ਦਿੱਤੀ।

ਪਹਿਲਾਂ ਇੱਕ ਮਛੇਰੇ ਨੂੰ ਉਸਨੇ ਆਪਣੇ ਪੱਲਿਓਂ ਪੈਸੇ ਦਿੱਤੇ। ਲਾਸ਼ ਕਿਨਾਰੇ ਤੇ ਲਿਆਂਦੀ ਗਈ। ਫਿਰ ਇੱਕ ਜੀਪ ਦਾ ਪ੍ਰਬੰਧ ਪੱਲਿਓਂ ਕਰਨਾ ਪਿਆ। ਫਿਰ ਉਸਨੂੰ ਪੋਸਟ-ਮਾਰਟਮ ਲਈ ਲਿਜਾਣਾ ਪਿਆ। ਫਿਰ ਅਗਲੇ ਦਿਨ ਪੋਸਟ-ਮਾਰਟਮ ਕਰਵਾ ਕੇ ਲਾਸ਼ ਦਾ ਅੰਤਿਮ ਸੰਸਕਾਰ ਕਰਨ ਲਈ ਕਈ ਤਰ੍ਹਾਂ ਦੇ ਪ੍ਰਬੰਧ ਕਰਨੇ ਪਏ।

ਉਹ ਪੁਲਸ ਵਾਲਾ ਕਹਿੰਦਾ ਹੈ ਕਿ ਸਾਹਬ ਜੀ! 'ਡੈਡ ਬਾੱਡੀ' ਮਿਲਣਾ ਪੁਲਸ ਦੀ ਨੌਕਰੀ 'ਚ ਸਭ ਤੋਂ ਖਰਚੀਲਾ ਕੰਮ ਐ।

ਇਵੇਂ ਈ ਇੱਕ ਹੋਰ ਪੁਲਸ ਵਾਲਾ ਕੈਮਰੇ ਸਾਹਮਣੇ ਆਪਣੀ ਪਛਾਣ ਨੂੰ ਛੁਪਾਉਂਦਾ ਹੋਇਆ ਦੱਸਦਾ ਹੈ ਕਿ ਇੱਕ ਵਾਰ ਉਹਨਾਂ ਨੂੰ ਇੱਕ ਐਸੀ ਲਾਸ਼ ਮਿਲੀ ਜਿਸਦੇ ਕੋਈ ਨੇੜੇ ਵੀ ਨਹੀਂ ਸੀ ਜਾ ਰਿਹਾ। ਸਭ ਲੋਕ ਦੂਰ ਖੜ੍ਹ ਕੇ ਦੇਖ ਰਹੇ ਸਨ। ਪਰ ਆਖਰ ਸਾਨੂੰ ਹੀ ਇਹ ਸੜੀ ਹੋਈ ਲਾਸ਼ ਹੱਥੀਂ ਚੁੱਕ ਕੇ ਹਸਪਤਾਲ ਲਿਆਉਣੀ ਪਈ। ਕੀ ਪੁਲਸ ਵਾਲੇ ਇਨਸਾਨ ਨਹੀਂ?

ਕੁਝ ਪੁਲਸ ਮੁਲਾਜ਼ਮਾਂ ਦਾ ਇਹ ਵੀ ਗਿਲਾ ਸੀ ਕਿ ਜੇਕਰ ਤੁਹਾਡੀ ਡਿਊਟੀ ਕਿਸੇ ਕੈਦੀ ਨੂੰ ਪੇਸ਼ੀ ਤੇ ਲਿਜਾਣ ਦੀ ਲੱਗ ਗਈ ਤਾਂ ਬਹੁਤੀ ਵਾਰ ਓਸ ਕੈਦੀ ਦਾ ਕਿਰਾਇਆ ਵੀ ਜੇਬੋਂ ਈ ਭਰਨਾ ਪੈਂਦੈ।

ਪੁਲਸ ਅਫਸਰ ਅਭਿਨਵ ਕੁਮਾਰ ਆਪਣੀ ਗੱਲ ਅੱਗੇ ਤੋਰਦਿਆਂ ਇੱਕ ਹੋਰ ਭਿਆਨਕ ਸੱਚ ਸਾਹਮਣੇ ਲਿਆਉਂਦੇ ਹਨ ਕਿ ਅਜੋਕੀ ਪੁਲਸ ਨੂੰ ਹੋਂਦ 'ਚ ਲਿਆਉਣ ਦੀ ਥਿਊਰੀ ਪੁਰਾਣੇ ਰਾਜਿਆਂ-ਮਹਾਰਾਜਿਆਂ ਦੀਆਂ ਹੋਛੀਆਂ ਹਰਕਤਾਂ ਨਾਲ ਜਾ ਜੁੜਦੀ ਏ।

ਪੁਰਾਣੇ ਸਮੇਂ ਚ ਰਾਜੇ-ਮਹਾਰਾਜੇ ਸ਼ਿਕਾਰੀ ਕੁੱਤੇ ਰੱਖਿਆ ਕਰਦੇ ਸਨ। ਉਹ ਇਹਨਾਂ ਕੁੱਤਿਆਂ ਨੂੰ ਅਕਸਰ ਭੁੱਖਿਆਂ ਈ ਰੱਖਦੇ। ਜਦ ਉਹਨਾਂ ਨੇ ਸ਼ਿਕਾਰ ਖੇਡਣ ਜਾਣਾ ਤਾਂ ਇਹਨਾਂ ਕੁੱਤਿਆਂ ਨੂੰ ਸ਼ਿਕਾਰ ਪਿੱਛੇ ਛੱਡ ਦੇਣਾ। ਇਹ ਭੁੱਖੇ ਕੁੱਤੇ ਆਪਣੀ ਉਦਰ-ਪੂਰਤੀ ਲਈ ਪੂਰੇ ਜ਼ੋਰ-ਸ਼ੋਰ ਨਾਲ ਆਪਣੇ ਸ਼ਿਕਾਰ ਪਿੱਛੇ ਦੌੜਦੇ ਤੇ ਕਿਸੇ ਨਾ ਕਿਸੇ ਜੀਵ ਨੂੰ ਪਾੜ ਕੇ ਆਪਣਾ ਢਿੱਡ ਭਰ ਲੈਂਦੇ।

ਅਭਿਨਵ ਕੁਮਾਰ ਮੁਤਾਬਕ ਸ਼ਾਇਦ ਸਾਡੇ ਰਾਜ-ਨੇਤਾਵਾਂ ਨੇ ਵੀ ਪੁਲਸ-ਤੰਤਰ ਸਥਾਪਿਤ ਕਰਦਿਆਂ ਏਸੇ ਥਿਊਰੀ ਨੂੰ ਹੀ ਅਮਲੀ ਜਾਮਾ ਪਹਿਨਾਇਆ ਹੈ। ਪਹਿਲਾਂ ਰਾਜੇ ਆਪਣੇ ਪਾਲੇ ਕੁੱਤਿਆਂ ਨੂੰ ਭੁੱਖਿਆਂ ਰੱਖਦੇ ਸੀ ਹੁਣ ਰਾਜ-ਨੇਤਾ ਪੁਲਸੀਆ-ਤੰਤਰ ਨੂੰ ਭੁੱਖਿਆਂ ਰੱਖਦੇ ਨੇ ਤਾਂ ਜੋ ਲੋੜ ਪੈਣ ਤੇ ਇਹਨਾਂ ਦੀ ਲੋੜ ਮੁਤਾਬਕ ਆਮ ਜਨਤਾ ਦਾ ਸ਼ਿਕਾਰ ਕਰਵਾਇਆ ਜਾ ਸਕੇ।

ਇੱਕ ਹੋਰ ਪੁਲਿਸ ਅਫਸਰ ਸ੍ਰੀ ਪ੍ਰਕਾਸ਼ ਸਿੰਘ ਨੇ ਵੀ ਏਸ ਸ਼ੋਅ ਦੀ ਸ਼ੋਭਾ ਵਧਾਈ। ਉਹ ਉੱਤਰ-ਪ੍ਰਦੇਸ਼ ਪੁਲਸ ਦੇ ਡੀ.ਜੀ.ਪੀ ਰਹਿ ਚੁੱਕੇ ਨੇ ਤੇ ਆਪਣੀਆਂ ਸੇਵਾਵਾਂ ਸਦਕਾ 'ਪਦਮ-ਸ੍ਰੀ' ਜਿਹੇ ਵੱਕਾਰੀ ਸਨਮਾਨ ਨਾਲ ਵੀ ਨਿਵਾਜੇ ਜਾ ਚੁੱਕੇ ਨੇ। ਉਹ ਪਿਛਲੇ ਕਈ ਸਾਲਾਂ ਤੋਂ ਪੁਲਸ-ਸੁਧਾਰਾਂ ਲਈ ਆਪਣੇ ਪੱਧਰ ਤੇ ਡਟ ਕੇ ਕੰਮ ਕਰ ਰਹੇ ਨੇ। ਉਹਨਾਂ ਦਾ ਸਾਫ ਕਹਿਣਾ ਹੈ ਕਿ ਸਾਡੀ ਅਜੋਕੀ ਪੁਲਸ ਆਮ ਲੋਕਾਂ ਲਈ ਹੈ ਈ ਨਹੀਂ। ਇਹ ਤਾਂ ਸਿਰਫ ਰਾਜ-ਪ੍ਰਬੰਧ ਚਲਾਉਣ ਦਾ ਇੱਕ ਮੋਹਰਾ ਏ।

ਜਿਹੜਾ ਪੁਲਸ ਅਫਸਰ ਇਹਨਾਂ ਦੀਆਂ ਇੱਛਾਵਾਂ ਜਾਂ ਅਕਾਂਖਿਆਵਾਂ ਮੁਤਾਬਕ ਨਹੀਂ ਚੱਲਦਾ, ਉਸ ਲਈ ਬਦਲੀ, ਮੁਅੱਤਲੀ ਜਾਂ ਬਰਖਾਸਤਗੀ ਤੱਕ ਦਾ ਸਾਰਾ ਹੱਕ ਇਹਨਾਂ ਰਾਜ-ਨੇਤਾਵਾਂ ਨੇ ਆਪਣੀ ਮੁੱਠ ਚ ਬੰਦ ਕਰ ਰੱਖਿਆ ਹੈ।

ਸ੍ਰੀ ਪ੍ਰਕਾਸ਼ ਸਿੰਘ ਦਾ ਕਹਿਣਾ ਹੈ ਕਿ ਏਸੇ ਲਈ ਹੀ ਉਹਨਾਂ ਨੇ ਸੁਪਰੀਮ ਕੋਰਟ ਤੱਕ ਪਹੁੰਚ ਕੀਤੀ ਤਾਂ ਜੋ ਪੁਲਸੀਆ-ਤੰਤਰ ਨੂੰ ਰਾਜ-ਨੇਤਾਵਾਂ ਦੇ ਏਸ ਚੁੰਗਲ ਚੋਂ ਅਜ਼ਾਦ ਕਰਵਾਇਆ ਜਾ ਸਕੇ। ਸੁਪਰੀਮ ਕੋਰਟ ਨੇ ੨੨ ਸਤੰਬਰ ੨੦੦੬ ਨੂੰ ਇੱਕ ਅਹਿਮ ਫੈਸਲਾ ਦੇ ਕੇ ਡੀ.ਜੀ.ਪੀ. ਤੇ ਹੋਰ ਪੁਲਸ ਅਧਿਕਾਰੀਆਂ ਦੀ ਚੋਣ ਵਕਤ ਕੁਝ ਨਿਯਮ ਤੈਅ ਕੀਤੇ ਜਿਸ ਨਾਲ ਇਹਨਾਂ ਨੇਤਾਵਾਂ ਦਾ ਗਲਬਾ ਘਟਾਇਆ ਜਾ ਸਕੇ। ਹਾਲੇ ਹੋਰ ਵੀ ਬਹੁਤ

ਕੁਝ ਕਰਨਾ ਬਾਕੀ ਏ। ਜਦ ਤੱਕ ਅੰਗਰੇਜ਼ ਦੇ ਜ਼ਮਾਨੇ ਚ ਤਿਆਰ ਸੰਨ ੧੮੬੧ ਵਾਲੇ ਪੁਲਸ-ਕਾਨੂੰਨ ਨੂੰ ਈ ਅਲਵਿਦਾ ਨਹੀਂ ਕਿਹਾ ਜਾਂਦਾ, ਪੁਲਸ-ਤੰਤਰ 'ਚ ਕ੍ਰਾਂਤੀਕਾਰੀ ਤਬਦੀਲੀਆਂ ਲਿਆਉਣੀਆਂ ਸੰਭਵ ਨਹੀਂ।

ਇਸ ਸ਼ੋਅ ਦੌਰਾਨ ਪੁਲਸ-ਤੰਤਰ ਦੇ ਸਭ ਤੋਂ ਹੇਠਲੇ ਤਬਕੇ ਭਾਵ 'ਆਮ ਸਿਪਾਹੀ' ਦੀ ਹਾਲਤ ਨੂੰ ਵੀ ਚਰਚਾ ਦਾ ਵਿਸ਼ਾ ਬਣਾਇਆ ਗਿਆ। ਇਹ ਤੱਥ ਵੀ ਸਾਹਮਣੇ ਆਇਆ ਕਿ ਸਾਡੇ ਕੁੱਲ ਪੁਲਸ-ਮੁਲਾਜ਼ਮਾਂ ਦੀ ਨਫਰੀ ਦਾ ੬੨% ਹਿੱਸਾ ਇਹ ਸਧਾਰਨ ਸਿਪਾਹੀ ਹਨ। ਸਿਰਫ ਅੱਠ ਫੀਸਦੀ ਹਿੱਸਾ ਹੀ ਅਫਸਰ ਸ਼੍ਰੇਣੀ ਅਧੀਨ ਆਉਂਦਾ ਹੈ।

ਸੋ ਇਹਨਾਂ ੬੨% ਸਿਪਾਹੀਆਂ ਦੀ ਹਾਲਤ ਕੋਈ ਬਹੁਤੀ ਚੰਗੀ ਨਹੀਂ। ਯੂ.ਪੀ. ਕਾਡਰ ਦੇ ਆਈ.ਪੀ.ਐਸ ਅਫਸਰ ਸੰਜੇ ਪਾਂਡੇ ਦਾ ਕਹਿਣਾ ਹੈ ਕਿ ਇੱਕ ਆਮ ਕਾਂਸਟੇਬਲ ਦੀ ਹਾਲਤ ਇੱਕ ਮਜ਼ਦੂਰ ਨਾਲੋਂ ਥੋੜ੍ਹੀ ਜਿਹੀ ਅੱਛੀ ਹੈ। ਚੌਵੀ ਘੰਟੇ ਦੀ ਡਿਊਟੀ ਕਰਨ ਵਾਲਾ ਇਹ ਮੁਲਾਜ਼ਮ ਕਦੇ ਵੀ ਆਪਣੀ ਘਰ-ਗ੍ਰਹਿਸਥੀ ਨੂੰ ਸੌਖਿਆਂ ਚਲਾਉਣ ਦੇ ਯੋਗ ਨਹੀਂ ਹੋ ਸਕਿਆ।

ਇੱਕ ਸਿਪਾਹੀ ਦੀ ਪਤਨੀ ਦੀ ਗੱਲਬਾਤ ਤੋਂ ਏਸ ਦੁੱਖ ਦਾ ਅੰਦਾਜ਼ਾ ਸਹਿਜੇ ਈ ਲਗਾਇਆ ਜਾ ਸਕਦਾ ਹੈ। ਉਸਦਾ ਕਹਿਣਾ ਹੈ ਕਿ ਉਸਦੀ ਸ਼ਾਦੀ ਨੂੰ ਚੌਵੀ ਸਾਲ ਦੇ ਕਰੀਬ ਹੋ ਗਏ ਨੇ। ਅੱਜ ਤੱਕ ਉਹ ਆਪਣੇ ਪਤੀ ਨਾਲ ਕਿਧਰੇ ਵੀ ਘੁੰਮਣ-ਫਿਰਨ ਨਹੀਂ ਜਾ ਸਕੀ। ਲਗਭਗ ਹਫਤੇ-ਦਸ ਦਿਨ ਬਾਦ ਉਹਦਾ ਪਤੀ ਘਰ ਆਉਂਦਾ ਹੈ। ਬੱਚਿਆਂ ਨਾਲ ਸਮਾਂ ਬਿਤਾਉਣਾ ਤਾਂ ਉਹਦੇ ਨੌਕਰੀ ਚ ਹੁੰਦਿਆਂ ਵੱਸ ਦੀ ਗੱਲ ਹੈ ਈ ਨਹੀਂ। ਬਿਹਾਰ, ਬੰਗਾਲ ,ਉੜੀਸਾ ਜਾਂ ਉਹ ਥਾਵਾਂ ਜਿੱਥੇ ਇਹਨਾਂ ਮੁਲਾਜ਼ਮਾਂ ਦੀ ਦੂਰ-ਦਰਾਜ ਦੀ ਤਾਇਨਾਤੀ ਹੈ ਤੇ ਆਉਣ-ਜਾਣ ਦੇ ਸਾਧਨ ਏਨੇ ਵਿਕਸਤ ਨਹੀਂ। ਉੱਥੋਂ ਦੇ ਮੁਲਾਜ਼ਮਾਂ ਨੂੰ ਇਹ ਸੰਤਾਪ ਹੋਰ ਵੀ ਜ਼ਿਆਦਾ ਹੰਢਾਉਣਾ ਪੈਂਦਾ ਹੈ।

ਇੱਕ ਦੀਪਕ ਪਵਾਰ ਨਾਂ ਦੇ ਸਿਪਾਹੀ ਦੇ ਪਰਿਵਾਰ ਦਾ ਦੁੱਖ ਸੁਨਣਾ ਵੀ ਬੜਾ ਔਖਾ ਲੱਗਿਆ। ਉਸਦੇ ਪਰਿਵਾਰ ਦਾ ਕਹਿਣਾ ਸੀ ਕਿ ਇਹ ਨੌਕਰੀ ਬਹੁਤ ਜ਼ਿਆਦਾ ਤਣਾਵ ਦਾ ਵੀ ਕਾਰਨ ਬਣਦੀ ਹੈ। ਨੌਕਰੀ ਜੁਆਇਨ ਕਰਨ ਤੋਂ ਬਾਦ ਜਲਦੀ ਹੀ ਦੀਪਕ ਅਕਸਰ 'ਟੈਂਸ਼ਨ' ਦੀ ਗੱਲ ਕਰਨ ਲੱਗਾ। ਸਿਰਫ ੪੦ ਕੁ ਸਾਲ ਦੀ ਉਮਰ ਭੋਗਣ ਵਾਲਾ ਦੀਪਕ ਤਣਾਓ ਤੋਂ ਏਨਾ ਪੀੜਤ ਹੋ ਗਿਆ ਕਿ ਇੱਕ ਦਿਨ ਉਹਨੂੰ ਅਚਾਨਕ ਅਟੈਕ ਹੋਇਆ ਤੇ ਉਹਦੀ ਜ਼ਿੰਦਗੀ ਸਦਾ ਲਈ ਸਮਾਪਤ ਹੋ ਗਈ।

ਏਸ ਮਹਿਕਮੇ ਦੇ ਐਸੇ ਤਣਾਓ-ਯੁਕਤ ਮਾਹੌਲ ਦੀ ਹੋਰ ਵੀ ਅਨੇਕਾਂ ਸਿਪਾਹੀਆਂ ਨੇ ਬਾਤ ਪਾਈ। ਆਈ.ਪੀ.ਐਸ. ਸ੍ਰੀਮਤੀ ਅਨੁਰਾਧਾ ਸ਼ੰਕਰ ਵੀ ਏਸ ਸਧਾਰਨ ਸਿਪਾਹੀ ਵਰਗ ਦੀ ਵਿਥਿਆ ਬਿਆਨ ਕਰਦਿਆਂ ਦੱਸਦੀ ਹੈ ਕਿ ਚੌਵੀ ਘੰਟੇ ਦੀ ਡਿਊਟੀ ਹਮੇਸ਼ਾ ਹੀ ਸਿਰਦਰਦੀ ਦਾ ਕਾਰਨ ਬਣਦੀ ਹੈ। ਉੱਤੋਂ ਇਹਨਾਂ ਸਿਪਾਹੀਆਂ ਲਈ ਕਿਸੇ ਤਰ੍ਹਾਂ ਦੇ ਖਾਣ-ਪੀਣ ਜਾਂ ਰਹਿਣ-ਸਹਿਣ ਦਾ ਵੀ ਕੋਈ ਖਾਸ ਪ੍ਰਬੰਧ ਨਹੀਂ। ਜੇ ਕਿਧਰੇ ਕੋਈ ਕੁਆਟਰ ਬਗੈਰਾ ਬਣੇ ਵੀ ਨੇ ਤਾਂ ਇਹਨਾਂ ਦੀ ਗਿਣਤੀ ਵੀ ਬੜੀ ਸੀਮਤ ਹੈ। ਅਜਿਹੇ 'ਚ ਇੱਕ ਸਿਪਾਹੀ ਤੋਂ ਸੌ ਫੀਸਦੀ ਡਿਊਟੀ ਦੀ ਆਸ ਕਰਨੀ ਫਜ਼ੂਲ ਹੈ।

ਇਹਨਾਂ ਸਤਰਾਂ ਦੇ ਲੇਖਕ ਨੂੰ ਅਮਰੀਕਾ ਤੋਂ ਹੁਣੇ-ਹੁਣੇ ਪਰਤੇ ਇੱਕ ਪ੍ਰੋਫੈਸਰ ਦੋਸਤ ਦੀ ਯਾਦ ਆਉਂਦੀ ਏ ਜਿਸਨੂੰ ਕਿਹਾ ਗਿਆ ਕਿ ਉਹ ਅਮਰੀਕਾ ਦੀ ਪੁਲਸ ਤੇ ਹਿੰਦੁਸਤਾਨ ਦੀ ਪੁਲਸ ਵਿਚਾਲੇ ਤੁਲਨਾ ਕਰੇ। ਉਸਨੇ ਹੱਸਦਿਆ ਕਿਹਾ " ਸਾਡੀ ਪੁਲਸ ਤੇ ਅਮਰੀਕਨ ਪੁਲਸ ਦੀ ਆਪਸ 'ਚ ਤੁਲਨਾ ਕਰਨੀ ਹੀ ਬੇਵਕੂਫੀ ਏ। ਉੱਥੇ ਹਰ ਸਿਪਾਹੀ ਨੂੰ ਗੱਡੀ ਮਿਲਦੀ ਏ। ਹਰ ਤਰ੍ਹਾਂ ਦਾ ਹੋਰ ਸਾਜ਼ੋ-ਸਮਾਨ ਮੁਹੱਈਆ ਕਰਾਇਆ ਜਾਂਦਾ ਏ। ਹਰ ਪੁਲਸ ਵਾਲਾ ਈ ਆਪਣੇ ਆਪ 'ਚ ਅਜ਼ਾਦ ਅਫਸਰ ਏ।

ਪਰ ਸਾਡੇ ਏਥੇ ਤਾਂ ਪੁਲਸ ਇੰਸਪੈਕਟਰ ਨੂੰ ਵੀ ਢੰਗ ਦੀ ਗੱਡੀ ਨਹੀਂ ਮਿਲਦੀ। ਸਿਪਾਹੀ ਦੀ ਤਾਂ ਗੱਲ ਈ ਛੱਡੋ। ਸਾਡਾ ਆਮ ਸਿਪਾਹੀ 'ਡੰਡਾ-ਮਾਰਕਾ' ਬਰਾਂਡ ਤੋਂ ਹਾਲੇ ਤਾਈਂ ਅੱਗੇ ਨਹੀਂ ਵਧ ਸਕਿਆ। "

ਇਸ ਸ਼ੋਅ ਦੌਰਾਨ ਪੁਲਸ ਨੂੰ ਸਿਖਲਾਈ ਦੇਣ ਵਾਲੇ ਟ੍ਰੇਨਿੰਗ ਕੇਂਦਰਾਂ ਨੂੰ ਵੀ ਚਰਚਾ ਅਧੀਨ ਲਿਆਂਦਾ ਗਿਆ। ਇਹਨਾਂ ਟ੍ਰੇਨਿੰਗ ਸੈਂਟਰਾਂ ਦੀ ਤਸਵੀਰ ਵੀ ਕਿਸੇ ਨਰਕ ਤੋਂ ਬਿਹਤਰ ਨਹੀਂ ਸੀ। ਪੁਲਸ ਅਧਿਕਾਰੀਆਂ ਦਾ ਖੁਦ ਦਾ ਕਹਿਣਾ ਸੀ ਕਿ ਐਸੇ ਨਰਕ ਭਰੇ ਟ੍ਰੇਨਿੰਗ ਕੇਂਦਰਾਂ ਚੋਂ ਜਮਦੂਤ ਤਾਂ ਤਿਆਰ ਹੋ ਕੇ ਨਿਕਲ ਸਕਦੇ ਹਨ ਪਰ ਦੇਵਤਿਆਂ ਦੇ ਪੈਦਾ ਹੋਣ ਦੀ ਆਸ ਨਾ ਰੱਖੀ ਜਾਵੇ।

ਬਹੁਤੇ ਸਿਖਲਾਈ-ਅਧੀਨ ਪੁਲਸ ਵਾਲੇ ਤਾਂ ਕਿਸੇ ਸੀਨੀਅਰ ਅਫਸਰ ਦੇ ਕੁੱਤਿਆਂ ਨੂੰ ਨਹਾਉਣ ਚ ਈ ਲੱਗੇ ਰਹਿੰਦੇ ਹਨ। ਟ੍ਰੇਨਿੰਗ ਕਿੱਥੇ ਤੇ ਕਦੋਂ ਲੰਘ ਗਈ। ਉਹਨਾਂ ਨੂੰ ਕੱਖ ਪਤਾ ਨਹੀਂ ਹੁੰਦਾ।

ਬੜਾ ਦਿਲਚਸਪ ਪਰ ਦਿਲ ਹਿਲਾ ਦੇਣ ਵਾਲਾ ਤੱਥ ਸਾਹਮਣੇ ਲਿਆਉਂਦਿਆਂ ਇੱਕ ਆਈ.ਪੀ. ਐਸ. ਸ਼ਿਵਾ ਜੀ ਕੈਰੇ ਦਾ ਕਹਿਣਾ ਹੈ ਕਿ ਉਹਨਾਂ ਨੇ ਉੱਚ ਅਹੁਦੇ ਤੇ ਰਹਿੰਦਿਆਂ

ਤੱਕ ਤਾਂ ਪਹੁੰਚ ਹੀ ਨਹੀਂ ਪਾਉਂਦੇ। ਸੋ ਏਸੇ ਲਈ ਪੁਖਤਾ ਸਬੂਤਾਂ ਦੀ ਘਾਟ ਕਰਕੇ ਸਾਡੀ ਇਨਸਾਫ ਦਰ ਦੂਜੇ ਵਿਕਸਤ ਦੇਸਾਂ ਦੇ ਮੁਕਾਬਲੇ ਬਿਲਕੁੱਲ ਨਿਗੂਣੀ ਹੈ।

ਦਾਰਾਪੁਰੀ ਦਾ ਕਹਿਣਾ ਹੈ ਕਿ ਕਈ ਵਾਰ ਤਾਂ ਗਵਾਹਾਂ ਨੂੰ ਵੀ ਡਰਾ-ਧਮਕਾ ਕੇ ਲਾੱਕ-ਅੱਪ ਚ ਬੰਦ ਕਰ ਦਿੱਤਾ ਜਾਂਦਾ ਹੈ ਤੇ ਫਿਰ ਉਹਨਾਂ ਨੂੰ ਕਈ ਦਫਾ ਏਨਾ ਮਾਰਿਆ ਜਾਂਦੇ ਕਿ ਉਹ ਵਿਚਾਰੇ ਮਾਰ ਨਾ ਸਹਾਰਦੇ ਹੋਏ ਮਰ ਈ ਜਾਂਦੇ ਹਨ। ਜਿਸ ਨਾਲ ਵਿਸ਼ਵ ਪੱਧਰ ਤੇ ਸਾਡੀ ਸਾਖ ਨੂੰ ਬੜੀ ਠੇਸ ਪਹੁੰਚਦੀ ਹੈ। ਸੋ, ਜਦ ਤੱਕ ਜਾਂਚ-ਪੜਤਾਲ ਦੇ ਤਰੀਕਿਆਂ ਨੂੰ ਬਦਲਿਆ ਨਹੀਂ ਜਾਂਦਾ, ਇਨਸਾਫ ਦੀ ਆਸ ਨਹੀਂ ਰੱਖੀ ਜਾ ਸਕਦੀ। ਉਹਨਾਂ ਦਾ ਇਹ ਵੀ ਕਹਿਣਾ ਹੈ ਕਿ ਕਿਸੇ ਨੂੰ ਥਾਣੇ ਲਿਆ ਕੇ ਉਹਦੇ 'ਤੇ ਤਸ਼ੱਦਦ ਢਾਹੁਣਾ ਵੈਸੇ ਵੀ ਗੈਰ-ਕਾਨੂੰਨੀ ਹੈ। ਕਾਨੂੰਨ ਐਸੇ ਵਿਹਾਰ ਦੀ ਇਜਾਜ਼ਤ ਨਹੀਂ ਦਿੰਦਾ। ਸੋ ਸਾਨੂੰ ਹਰ ਹਾਲਤ ਚ ਆਪਣੀ ਜਾਂਚ-ਪੱਧਤੀ ਨੂੰ ਬਦਲਣਾ ਹੀ ਪਵੇਗਾ।

ਇਸ ਸ਼ੋਅ 'ਚ ਮਨੋਵਿਗਿਆਨਕ ਮਾਹਰ ਡਾ. ਹਰੀਸ਼ ਸ਼ੈਟੀ ਨੂੰ ਬੁਲਾਇਆ ਗਿਆ। ਡਾ. ਹਰੀਸ਼ ਸ਼ੈਟੀ ਦਾ ਵਾਹ ਅਕਸਰ ਈ ਪੁਲਸ ਅਫਸਰਾਂ ਨਾਲ ਪੈਂਦਾ ਰਹਿੰਦਾ ਹੈ ਤੇ ਉਹ ਏਸ ਮਹਿਕਮੇ ਦੇ ਆਮ ਸਿਪਾਹੀਆਂ ਤੋ ਲੈ ਕੇ ਵੱਡੇ ਪੁਲਸ ਅਫਸਰਾਂ ਦੀ ਰਗ-ਰਗ ਤੋਂ ਵਾਕਫ ਨੇ।

ਉਹਨਾਂ ਦਾ ਕਹਿਣਾ ਹੈ ਕਿ ਜੇਕਰ ਗੰਭੀਰਤਾ ਨਾਲ ਦੇਖਿਆ ਜਾਵੇ ਤਾਂ ਇੱਕ ਗੈਂਗਸਟਰ ਤੇ ਇੱਕ ਇਨਕਾਊਂਟਰ ਸਪੈਸ਼ਲਿਸਟ ਦੀ ਮਾਨਸਿਕ ਸਥਿਤੀ ਇੱਕੋ ਜਿਹੀ ਹੀ ਹੈ। ਜੇਕਰ ਇੱਕ ਅਪਰਾਧੀ ਨੂੰ ਰਾਤ ਨੂੰ ਨੀਂਦ ਨਹੀਂ ਆਉਂਦੀ ਤਾਂ ਇੱਕ ਇਨਕਾਊਂਟਰ-ਸਪੈਸ਼ਲਿਸਟ ਵੀ ਏਸੇ ਈ ਸਥਿਤੀ ਚੋਂ ਲੰਘ ਰਿਹਾ ਹੁੰਦਾ ਹੈ। ਜੀਹਨਾਂ ਲੋਕਾਂ ਤੇ ਉਸਨੇ ਗੋਲੀ ਚਲਾਈ ਹੁੰਦੀ ਹੈ ਜਾਂ ਜੀਹਨਾਂ ਨੂੰ ਉਸਨੇ ਗੋਲੀਆਂ ਨਾਲ ਛਲਣੀ ਕੀਤਾ ਹੁੰਦੈ, ਉਹ ਲੋਕ ਅਕਸਰ ਰਾਤ ਨੂੰ ਉਹਦੀਆਂ ਅੱਖਾਂ ਸਾਹਮਣੇ ਆਉਂਦੇ ਰਹਿੰਦੇ ਹਨ ਤੇ ਉਹ ਨਿਰੰਤਰ ਪ੍ਰੇਸ਼ਾਨ ਰਹਿੰਦਾ ਹੈ। ਉਹ ਐਸੇ ਅਨੇਕਾਂ ਅਫਸਰਾਂ ਦਾ ਇਲਾਜ ਕਰ ਚੁੱਕਾ ਹੈ। ਉਸ ਮੁਤਾਬਕ ਜਿਵੇਂ ਕਈ ਅਪਰਾਧੀ ਆਖਰਕਾਰ ਆਤਮ-ਹੱਤਿਆ ਕਰ ਲੈਂਦੇ ਹਨ। ਇਵੇਂ ਈ ਇਨਕਾਊਂਟਰ-ਸਪੈਸ਼ਲਿਸਟ ਪੁਲਸ ਅਫਸਰਾਂ ਨਾਲ ਵੀ ਇਹੀ ਕੁਝ ਵਾਪਰਦੇ।

ਡਾ. ਹਰੀਸ਼ ਸ਼ੈਟੀ ਦਾ ਵੀ ਇਹੀ ਕਹਿਣਾ ਹੈ ਕਿ ਪੁਲਸ ਅਫਸਰਾਂ ਨੂੰ ਅਪਰਾਧੀ ਤੱਤਾਂ ਨਾਲ ਨਜਿੱਠਦਿਆਂ ਹੋਇਆਂ ਵੀ ਨੈਤਿਕਤਾ ਦਾ ਪੱਲਾ ਨਹੀਂ ਛੱਡਣਾ ਚਾਹੀਦਾ ਤੇ ਆਪਣੀ ਜ਼ਮੀਰ ਨੂੰ ਪਾਕ-ਸਾਫ ਰੱਖਣ ਲਈ ਹਰ ਸੰਭਵ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ।

ਪੁਲਸ-ਤੰਤਰ ਵਿਚਲੇ ਤਰੱਕੀ ਸਿਸਟਮ ਨੂੰ ਵੀ ਇਸ ਸ਼ੋਅ ਚ ਵਾਚਣ ਦੀ ਕੋਸ਼ਿਸ਼ ਕੀਤੀ ਗਈ। ਇੱਕ ਸਧਾਰਨ ਸਿਪਾਹੀ ਪੂਰੇ ਸੇਵਾ-ਕਾਲ ਚ ਸਿਰਫ ਦੋ ਕੁ ਤਰੱਕੀਆਂ ਈ ਲੈ ਪਾਉਂਦੇ। ਹੱਦੋਂ ਵੱਧ ਉਹ ਏ.ਐਸ. ਆਈ.(ਛੋਟੇ-ਥਾਣੇਦਾਰ) ਤੱਕ ਪ੍ਰਮੋਟ ਹੁੰਦੇ। ਆਮ ਕਰਕੇ ਖੋਤਾ-ਘੋੜਾ ਇੱਕ ਬਰਾਬਰ ਈ ਚੱਲਦੇ ਰਹਿੰਦੇ ਹਨ।

ਉਧਰ ਦੂਜੇ ਪਾਸੇ ਅਫਸਰੀ ਲਾਈਨ 'ਚ ਆਈ. ਪੀ. ਐਸ ਆਪਣੇ ਆਪ ਨੂੰ ਸਰਵੋਤਮ ਤੇ ਸੂਬਾਈ ਪੁਲਸ ਅਫਸਰ ਆਪਣੇ ਆਪ ਨੂੰ ਹੀਣ-ਭਾਵਨਾ ਦਾ ਸ਼ਿਕਾਰ ਮੰਨਦੇ ਰਹਿੰਦੇ ਹਨ। ਇਹੀ ਹਾਲ ਹੇਠਲੇ ਪੱਧਰ ਦਾ ਹੈ। ਸਬ ਇਨਸਪੈਕਟਰ ਤੋਂ ਹੇਠਲਾ ਸਾਰਾ ਅਮਲਾ ਉੱਪਰਲਿਆਂ ਦੀ ਜੀ-ਹਜ਼ੂਰੀ 'ਚ ਲੱਗਿਆ ਰਹਿੰਦੇ।

ਜੇ ਦੂਜੇ ਵਿਕਸਤ ਦੇਸਾਂ ਦੀ ਪੁਲਸ ਨਾਲ ਸਾਡੇ ਦੇਸ ਦੀ ਪੁਲਸ ਦੀ ਤੁਲਨਾ ਕੀਤੀ ਜਾਵੇ ਤਾਂ ਇਹ ਸਪੱਸ਼ਟ ਹੁੰਦਾ ਹੈ ਕਿ ਉੱਥੇ ਸਭ ਕਿਸੇ ਨੂੰ ਬਰਾਬਰ ਦੇ ਮੌਕੇ ਮਿਲਦੇ ਹਨ। ਜਿਸ ਬ੍ਰਿਟੇਨ ਨੇ ਸਾਡਾ ਪੁਲਸ ਕਾਨੂੰਨ ਬਣਾਇਆ ਹੈ ਜੇ ਉਹਨਾਂ ਦੀ ਪੁਲਸ ਫੋਰਸ ਨੂੰ ਈ ਦੇਖਿਆ ਜਾਵੇ ਤਾਂ ਉੱਥੋਂ ਦੀ ਪੁਲਸ ਚ ਹਰ ਵਿਅਕਤੀ ਸਿਪਾਹੀ ਦੇ ਰੂਪ ਚ ਭਰਤੀ ਹੁੰਦਾ ਹੈ ਤੇ ਆਪਣੀ ਲਿਆਕਤ ਦੇ ਬਲਬੂਤੇ ਤਰੱਕੀ ਕਰਦਾ-ਕਰਦਾ 'ਸਰਵ-ਉੱਚ' ਅਹੁਦੇ ਤੱਕ ਵੀ ਪਹੁੰਚ ਸਕਦਾ ਹੈ।

ਬੱਸ ਭਰਤੀ ਹੋਣ ਦਾ ਇੱਕੋ-ਇੱਕ ਪੱਧਰ 'ਸਿਪਾਹੀ' ਭਰਤੀ ਹੋਣਾ ਹੈ। ਸਾਡੇ ਵਾਂਗ ਪੀ.ਪੀ. ਐਸ ਜਾਂ ਆਈ. ਪੀ.ਐਸ. ਸਿੱਧੇ ਤੌਰ ਤੇ ਲਿਆ ਕੇ ਉਹਨਾਂ ਦੇ ਸਿਰ ਤੇ ਨਹੀਂ ਬਿਠਾਏ ਜਾਂਦੇ। ਉਹਨਾਂ ਦੇ ਸਿਪਾਹੀਆਂ ਦੇ ਸਭ ਸੀਨੀਅਰ ਕਿਸੇ ਨਾ ਕਿਸੇ ਵਕਤ ਉਹਨਾਂ ਵਾਲੀ ਪੋਸਟ ਤੇ ਹੀ ਰਹਿ ਕੇ ਗਏ ਹੁੰਦੇ ਹਨ। ਇਸ ਲਈ ਉਹਨਾਂ ਮੁਲਕਾਂ ਦੇ ਅਫਸਰਾਂ ਨੂੰ ਹੇਠਲੇ ਪੱਧਰ ਦੇ ਸਾਰੇ ਰੈਂਕਾਂ ਵਾਲੇ ਪੁਲਸ-ਕਰਮੀਆਂ ਦੀਆਂ ਭਾਵਨਾਵਾਂ ਤੇ ਕੰਮ ਕਰਨ ਦੇ ਤਰੀਕਿਆਂ ਦਾ ਪਤਾ ਹੁੰਦਾ ਹੈ।

ਜਦ ਕਿ ਸਾਡੇ ਦੇਸ ਦੀ ਪੁਲਸ ਫੋਰਸ ਦਾ ਗਠਨ ਹੀ ਏਸ ਤਰੀਕੇ ਨਾਲ ਹੋਇਆ ਹੈ ਕਿ ਸਿੱਧਾ ਭਰਤੀ ਹੋਇਆ ਆਈ. ਪੀ. ਐਸ. ਵਿਹਾਰਕ ਤੌਰ ਤੇ ਕਦੇ ਸਿਪਾਹੀ ਦੀ ਪੱਧਰ ਤੇ ਸੋਚ ਹੀ ਨਹੀਂ ਸਕਦਾ। ਲੰਦਨ ਦੇ ਪੁਲਸ ਕਮਿਸ਼ਨਰ ਨਾਲ ਕੀਤੀ ਇੰਟਰਵਿਊ ਵੀ ਬੜੀ ਦਿਲਚਸਪ ਸੀ ਜਿਸ ਵਿੱਚ ਉਸਨੇ

ਤੱਕ ਤਾਂ ਪਹੁੰਚ ਹੀ ਨਹੀਂ ਪਾਉਂਦੇ। ਸੋ ਏਸੇ ਲਈ ਪੁਖਤਾ ਸਬੂਤਾਂ ਦੀ ਘਾਟ ਕਰਕੇ ਸਾਡੀ ਇਨਸਾਫ ਦਰ ਦੂਜੇ ਵਿਕਸਤ ਦੇਸਾਂ ਦੇ ਮੁਕਾਬਲੇ ਬਿਲਕੁੱਲ ਨਿਗੂਣੀ ਹੈ।

ਦਾਰਾਪੁਰੀ ਦਾ ਕਹਿਣਾ ਹੈ ਕਿ ਕਈ ਵਾਰ ਤਾਂ ਗਵਾਹਾਂ ਨੂੰ ਵੀ ਡਰਾ-ਧਮਕਾ ਕੇ ਲਾੱਕ-ਅੱਪ ਚ ਬੰਦ ਕਰ ਦਿੱਤਾ ਜਾਂਦਾ ਹੈ ਤੇ ਫਿਰ ਉਹਨਾਂ ਨੂੰ ਕਈ ਦਫਾ ਏਨਾ ਮਾਰਿਆ ਜਾਂਦੈ ਕਿ ਉਹ ਵਿਚਾਰੇ ਮਾਰ ਨਾ ਸਹਾਰਦੇ ਹੋਏ ਮਰ ਈ ਜਾਂਦੇ ਹਨ। ਜਿਸ ਨਾਲ ਵਿਸ਼ਵ ਪੱਧਰ ਤੇ ਸਾਡੀ ਸਾਖ ਨੂੰ ਬੜੀ ਠੇਸ ਪਹੁੰਚਦੀ ਹੈ। ਸੋ, ਜਦ ਤੱਕ ਜਾਂਚ-ਪੜਤਾਲ ਦੇ ਤਰੀਕਿਆਂ ਨੂੰ ਬਦਲਿਆ ਨਹੀਂ ਜਾਂਦਾ, ਇਨਸਾਫ ਦੀ ਆਸ ਨਹੀਂ ਰੱਖੀ ਜਾ ਸਕਦੀ। ਉਹਨਾਂ ਦਾ ਇਹ ਵੀ ਕਹਿਣਾ ਹੈ ਕਿ ਕਿਸੇ ਨੂੰ ਥਾਣੇ ਲਿਆ ਕੇ ਉਹਦੇ 'ਤੇ ਤਸ਼ੱਦਦ ਢਾਹੁਣਾ ਵੈਸੇ ਵੀ ਗੈਰ-ਕਾਨੂੰਨੀ ਹੈ। ਕਾਨੂੰਨ ਐਸੇ ਵਿਹਾਰ ਦੀ ਇਜ਼ਾਜ਼ਤ ਨਹੀਂ ਦਿੰਦਾ। ਸੋ ਸਾਨੂੰ ਹਰ ਹਾਲਤ ਚ ਆਪਣੀ ਜਾਂਚ-ਪੱਧਤੀ ਨੂੰ ਬਦਲਣਾ ਹੀ ਪਵੇਗਾ।

ਇਸ ਸ਼ੋਅ 'ਚ ਮਨੋਵਿਗਿਆਨਕ ਮਾਹਰ ਡਾ. ਹਰੀਸ਼ ਸ਼ੈਟੀ ਨੂੰ ਬੁਲਾਇਆ ਗਿਆ। ਡਾ. ਹਰੀਸ਼ ਸ਼ੈਟੀ ਦਾ ਵਾਹ ਅਕਸਰ ਈ ਪੁਲਸ ਅਫਸਰਾਂ ਨਾਲ ਪੈਂਦਾ ਰਹਿੰਦਾ ਹੈ ਤੇ ਉਹ ਏਸ ਮਹਿਕਮੇ ਦੇ ਆਮ ਸਿਪਾਹੀਆਂ ਤੋ ਲੈ ਕੇ ਵੱਡੇ ਪੁਲਸ ਅਫਸਰਾਂ ਦੀ ਰਗ-ਰਗ ਤੋਂ ਵਾਕਫ ਨੇ।

ਉਹਨਾਂ ਦਾ ਕਹਿਣਾ ਹੈ ਕਿ ਜੇਕਰ ਗੰਭੀਰਤਾ ਨਾਲ ਦੇਖਿਆ ਜਾਵੇ ਤਾਂ ਇੱਕ ਗੈਂਗਸਟਰ ਤੇ ਇੱਕ ਇਨਕਾਊਂਟਰ ਸਪੈਸ਼ਲਿਸਟ ਦੀ ਮਾਨਸਿਕ ਸਥਿਤੀ ਇੱਕੋ ਜਿਹੀ ਹੀ ਹੈ। ਜੇਕਰ ਇੱਕ ਅਪਰਾਧੀ ਨੂੰ ਰਾਤ ਨੂੰ ਨੀਂਦ ਨਹੀਂ ਆਉਂਦੀ ਤਾਂ ਇੱਕ ਇਨਕਾਊਂਟਰ-ਸਪੈਸ਼ਲਿਸਟ ਵੀ ਏਸੇ ਈ ਸਥਿਤੀ ਚੋਂ ਲੰਘ ਰਿਹਾ ਹੁੰਦਾ ਹੈ। ਜੀਹਨਾਂ ਲੋਕਾਂ ਤੇ ਉਸਨੇ ਗੋਲੀ ਚਲਾਈ ਹੁੰਦੀ ਹੈ ਜਾਂ ਜੀਹਨਾਂ ਨੂੰ ਉਸਨੇ ਗੋਲੀਆਂ ਨਾਲ ਛਲਣੀ ਕੀਤਾ ਹੁੰਦੈ, ਉਹ ਲੋਕ ਅਕਸਰ ਰਾਤ ਨੂੰ ਉਹਦੀਆਂ ਅੱਖਾਂ ਸਾਹਮਣੇ ਆਉਂਦੇ ਰਹਿੰਦੇ ਹਨ ਤੇ ਉਹ ਨਿਰੰਤਰ ਪ੍ਰੇਸ਼ਾਨ ਰਹਿੰਦਾ ਹੈ। ਉਹ ਐਸੇ ਅਨੇਕਾਂ ਅਫਸਰਾਂ ਦਾ ਇਲਾਜ ਕਰ ਚੁੱਕਾ ਹੈ। ਉਸ ਮੁਤਾਬਕ ਜਿਵੇਂ ਕਈ ਅਪਰਾਧੀ ਆਖਰਕਾਰ ਆਤਮ-ਹੱਤਿਆ ਕਰ ਲੈਂਦੇ ਹਨ। ਇਵੇਂ ਈ ਇਨਕਾਊਂਟਰ-ਸਪੈਸ਼ਲਿਸਟ ਪੁਲਸ ਅਫਸਰਾਂ ਨਾਲ ਵੀ ਇਹੀ ਕੁਝ ਵਾਪਰਦੈ।

ਡਾ. ਹਰੀਸ਼ ਸ਼ੈਟੀ ਦਾ ਵੀ ਇਹੀ ਕਹਿਣਾ ਹੈ ਕਿ ਪੁਲਸ ਅਫਸਰਾਂ ਨੂੰ ਅਪਰਾਧੀ ਤੱਤਾਂ ਨਾਲ ਨਜਿੱਠਦਿਆਂ ਹੋਇਆਂ ਵੀ ਨੈਤਿਕਤਾ ਦਾ ਪੱਲਾ ਨਹੀਂ ਛੱਡਣਾ ਚਾਹੀਦਾ ਤੇ ਆਪਣੀ ਜ਼ਮੀਰ ਨੂੰ ਪਾਕ-ਸਾਫ ਰੱਖਣ ਲਈ ਹਰ ਸੰਭਵ ਕੋਸ਼ਿਸ਼ ਕੀਤੀ ਜਾਣੀ ਚਾਹੀਦੀ ਹੈ।

ਪੁਲਸ-ਤੰਤਰ ਵਿਚਲੇ ਤਰੱਕੀ ਸਿਸਟਮ ਨੂੰ ਵੀ ਇਸ ਸ਼ੋਅ ਚ ਵਾਚਣ ਦੀ ਕੋਸ਼ਿਸ਼ ਕੀਤੀ ਗਈ। ਇੱਕ ਸਧਾਰਨ ਸਿਪਾਹੀ ਪੂਰੇ ਸੇਵਾ-ਕਾਲ ਚ ਸਿਰਫ ਦੋ ਕੁ ਤਰੱਕੀਆਂ ਈ ਲੈ ਪਾਉਂਦੈ। ਹੱਦੋਂ ਵੱਧ ਉਹ ਏ.ਐਸ. ਆਈ.(ਛੋਟੇ-ਥਾਣੇਦਾਰ) ਤੱਕ ਪ੍ਰਮੋਟ ਹੁੰਦੈ। ਆਮ ਕਰਕੇ ਖੋਤਾ-ਘੋੜਾ ਇੱਕ ਬਰਾਬਰ ਈ ਚੱਲਦੇ ਰਹਿੰਦੇ ਹਨ।

ਉਧਰ ਦੂਜੇ ਪਾਸੇ ਅਫਸਰੀ ਲਾਈਨ 'ਚ ਆਈ. ਪੀ. ਐਸ ਆਪਣੇ ਆਪ ਨੂੰ ਸਰਵੋਤਮ ਤੇ ਸੂਬਾਈ ਪੁਲਸ ਅਫਸਰ ਆਪਣੇ ਆਪ ਨੂੰ ਹੀਣ-ਭਾਵਨਾ ਦਾ ਸ਼ਿਕਾਰ ਮੰਨਦੇ ਰਹਿੰਦੇ ਹਨ। ਇਹੀ ਹਾਲ ਹੇਠਲੇ ਪੱਧਰ ਦਾ ਹੈ। ਸਬ ਇਨਸਪੈਕਟਰ ਤੋਂ ਹੇਠਲਾ ਸਾਰਾ ਅਮਲਾ ਉੱਪਰਲਿਆਂ ਦੀ ਜੀ-ਹਜ਼ੂਰੀ 'ਚ ਲੱਗਿਆ ਰਹਿੰਦੈ।

ਜੇ ਦੂਜੇ ਵਿਕਸਤ ਦੇਸਾਂ ਦੀ ਪੁਲਸ ਨਾਲ ਸਾਡੇ ਦੇਸ ਦੀ ਪੁਲਸ ਦੀ ਤੁਲਨਾ ਕੀਤੀ ਜਾਵੇ ਤਾਂ ਇਹ ਸਪੱਸ਼ਟ ਹੁੰਦਾ ਹੈ ਕਿ ਉੱਥੇ ਸਭ ਕਿਸੇ ਨੂੰ ਬਰਾਬਰ ਦੇ ਮੌਕੇ ਮਿਲਦੇ ਹਨ। ਜਿਸ ਬ੍ਰਿਟੇਨ ਨੇ ਸਾਡਾ ਪੁਲਸ ਕਾਨੂੰਨ ਬਣਾਇਆ ਹੈ ਜੇ ਉਹਨਾਂ ਦੀ ਪੁਲਸ ਫੋਰਸ ਨੂੰ ਈ ਦੇਖਿਆ ਜਾਵੇ ਤਾਂ ਉੱਥੋਂ ਦੀ ਪੁਲਸ ਚ ਹਰ ਵਿਅਕਤੀ ਸਿਪਾਹੀ ਦੇ ਰੂਪ ਚ ਭਰਤੀ ਹੁੰਦਾ ਹੈ ਤੇ ਆਪਣੀ ਲਿਆਕਤ ਦੇ ਬਲਬੂਤੇ ਤਰੱਕੀ ਕਰਦਾ-ਕਰਦਾ 'ਸਰਵ-ਉੱਚ' ਅਹੁਦੇ ਤੱਕ ਵੀ ਪਹੁੰਚ ਸਕਦਾ ਹੈ।

ਬੱਸ ਭਰਤੀ ਹੋਣ ਦਾ ਇੱਕੋ-ਇੱਕ ਪੱਧਰ 'ਸਿਪਾਹੀ' ਭਰਤੀ ਹੋਣਾ ਹੈ। ਸਾਡੇ ਵਾਂਗ ਪੀ.ਪੀ. ਐਸ ਜਾਂ ਆਈ. ਪੀ.ਐਸ. ਸਿੱਧੇ ਤੌਰ ਤੇ ਲਿਆ ਕੇ ਉਹਨਾਂ ਦੇ ਸਿਰ ਤੇ ਨਹੀਂ ਬਿਠਾਏ ਜਾਂਦੇ। ਉਹਨਾਂ ਦੇ ਸਿਪਾਹੀਆਂ ਦੇ ਸਭ ਸੀਨੀਅਰ ਕਿਸੇ ਨਾ ਕਿਸੇ ਵਕਤ ਉਹਨਾਂ ਵਾਲੀ ਪੋਸਟ ਤੇ ਹੀ ਰਹਿ ਕੇ ਗਏ ਹੁੰਦੇ ਹਨ। ਇਸ ਲਈ ਉਹਨਾਂ ਮੁਲਕਾਂ ਦੇ ਅਫਸਰਾਂ ਨੂੰ ਹੇਠਲੇ ਪੱਧਰ ਦੇ ਸਾਰੇ ਰੈਂਕਾਂ ਵਾਲੇ ਪੁਲਸ-ਕਰਮੀਆਂ ਦੀਆਂ ਭਾਵਨਾਵਾਂ ਤੇ ਕੰਮ ਕਰਨ ਦੇ ਤਰੀਕਿਆਂ ਦਾ ਪਤਾ ਹੁੰਦਾ ਹੈ।

ਜਦ ਕਿ ਸਾਡੇ ਦੇਸ ਦੀ ਪੁਲਸ ਫੋਰਸ ਦਾ ਗਠਨ ਹੀ ਏਸ ਤਰੀਕੇ ਨਾਲ ਹੋਇਆ ਹੈ ਕਿ ਸਿੱਧਾ ਭਰਤੀ ਹੋਇਆ ਆਈ. ਪੀ. ਐਸ. ਵਿਹਾਰਕ ਤੌਰ ਤੇ ਕਦੇ ਸਿਪਾਹੀ ਦੀ ਪੱਧਰ ਤੇ ਸੋਚ ਹੀ ਨਹੀਂ ਸਕਦਾ। ਲੰਦਨ ਦੇ ਪੁਲਸ ਕਮਿਸ਼ਨਰ ਨਾਲ ਕੀਤੀ ਇੰਟਰਵਿਊ ਵੀ ਬੜੀ ਦਿਲਚਸਪ ਸੀ ਜਿਸ ਵਿੱਚ ਉਸਨੇ

ਇਸ ਗੱਲ ਦੀ ਪੁਸ਼ਟੀ ਕੀਤੀ ਕਿ ਉਹ ਖੁਦ ਕਿਸੇ ਵਕਤ ਆਮ ਸਿਪਾਹੀ ਵਜੋਂ ਐਂਗਲੋ ਪੁਲਸ ਚ ਭਰਤੀ ਹੋਇਆ ਸੀ ਤੇ ਅੱਜ ਕਮਿਸ਼ਨਰ ਦੇ ਅਹੁਦੇ ਤੱਕ ਪਹੁੰਚ ਕੇ ਬੜਾ ਮਾਣ ਮਹਿਸੂਸ ਕਰ ਰਿਹੈ।

ਸਾਡੇ ਦੇਸ 'ਚ ਵੀ ਹਵਾਈ ਛਤਰੀਆਂ ਰਾਹੀਂ ਦਿੱਤੇ ਜਾਣ ਵਾਲੇ ਅਹੁਦਿਆਂ ਦਾ ਪਾੜਾ ਖਤਮ ਕਰਕੇ ਹਰ ਨਾਗਰਿਕ ਲਈ ਉਹਦੀ ਮਹਿਕਮੇ 'ਚ ਨਿਭਾਈ ਸੇਵਾ ਦੇ ਅਧਾਰ ਤੇ ਤਰੱਕੀ ਦੀ ਵਿਵਸਥਾ ਹੋਣੀ ਚਾਹੀਦੀ ਹੈ।

ਆਮ ਲੋਕਾਂ ਦੀ ਜੂਨ ਸੁਧਾਰਨ ਦਾ ਯਤਨ ਕਰਨ ਵਾਲੀ ਕੇਰਲਾ ਦੀ ਪੁਲਸ ਦੀ ਇਸ ਸ਼ੋਅ 'ਚ ਖਾਸ ਤਾਰੀਫ ਕੀਤੀ ਗਈ। ਕੇਰਲ ਪੁਲਸ ਵੱਲੋਂ 'ਜਨ-ਮੈਤਰੀ'(ਜਨਤਾ ਨਾਲ ਮਿੱਤਰਤਾ) ਯੋਜਨਾ ਤਹਿਤ ਪੁਲਸ ਵੱਲੋਂ ਆਮ ਜਨਤਾ 'ਚ ਵਿਸ਼ਵਾਸ ਬਹਾਲੀ ਲਈ ਕੀਤੇ ਕਾਰਜਾਂ ਨੂੰ ਵਿਸ਼ੇਸ਼ ਚਰਚਾ ਦਾ ਵਿਸ਼ਾ ਬਣਾਇਆ ਗਿਆ। ਇਸ ਯੋਜਨਾ ਤਹਿਤ ਆਮ ਪੁਲਿਸ ਵਾਲੇ ਕਿਧਰੇ ਬੱਚਿਆਂ ਨੂੰ ਤੈਰਾਕੀ ਸਿਖਾ ਰਹੇ ਨੇ, ਕਿਤੇ ਉਹਨਾਂ ਨਾਲ ਕ੍ਰਿਕਟ ਦੇ ਮੈਚ ਖੇਡ ਰਹੇ ਨੇ। ਕਿਤੇ ਉਹਨਾਂ ਦੇ ਦੁਖ-ਸੁਖ 'ਚ ਸ਼ਰੀਕ ਹੋ ਰਹੇ ਨੇ।

ਕੇਰਲ ਪੁਲਸ ਦੇ ਸਾਬਕਾ ਡੀ.ਜੀ. ਪੀ. ਜੈਕਬ ਪੂਨੁਸ ਮੁਤਾਬਕ " ਉਹਨਾਂ ਦੁਆਰਾ ਸ਼ੁਰੂ ਕੀਤੀ ਏਸ 'ਜਨ ਮੈਤਰੀ' ਸਕੀਮ ਨੇ ਸਮੁੱਚੇ ਸੂਬੇ ਦੀ ਪੁਲਸ ਦੀ ਸੋਚ ਨੂੰ ਹੀ ਬਦਲ ਕੇ ਰੱਖ ਦਿੱਤਾ। ਪਹਿਲੇ ਪਹਿਲ ਭਾਵੇਂ ਥੋੜ੍ਹਾ ਅਜੀਬ ਲੱਗਿਆ ਪਰ ਬਾਦ ਚ ਅਪਰਾਧ ਦਰ ਘੱਟ ਕਰਨ ਚ ਇਹ ਸਕੀਮ ਬੜੀ ਸਹਾਈ ਸਿੱਧ ਹੋਈ। ਜੇਕਰ ਤੁਸੀਂ ਲੋਕਾਂ ਦਾ ਵਿਸ਼ਵਾਸ ਜਿੱਤਣ ਚ ਕਾਮਯਾਬ ਹੋ ਜਾਂਦੇ ਹੋ ਤਾਂ ਅਪਰਾਧੀ ਆਪਣੇ ਆਪ ਈ ਪਕੜ ਚ ਆ ਜਾਂਦੇ ਹਨ ਤੇ ਅਪਰਾਧ ਘਟਣੇ ਸ਼ੁਰੂ ਹੋ ਜਾਂਦੇ ਹਨ।"

ਇਵੇਂ ਈ ਮਹਾਂਰਾਸ਼ਟਰ ਦੇ ਭਿਵੰਡੀ ਦੇ ਪੁਲਸ ਮੁਖੀ ਸੁਰੇਸ਼ ਖੋਬੜੇ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਹੋਇਆ ਜਿਸਨੇ ਹਰ ਸਾਲ ਦੰਗਿਆਂ ਦੀ ਚਪੇਟ 'ਚ ਆਉਣ ਵਾਲੇ ਏਸ ਜ਼ਿਲ੍ਹੇ ਦੇ ਲੋਕਾਂ ਦੀ ਸੋਚ ਨੂੰ ਮੁਹੱਲਾ ਕਮੇਟੀਆਂ ਦਾ ਨਿਰਮਾਣ ਕਰਕੇ ਇਉਂ ਬਦਲਿਆ ਕਿ ਉਹਦੇ ਸ਼ਾਸਨ-ਕਾਲ ਤੋਂ ਬਾਦ ਇੱਥੇ ਕਦੇ ਵੀ ਮਜ਼ਹਬੀ ਦੰਗੇ ਨਹੀਂ ਹੋਏ। ਪੁਲਸ ਕਮਿਸ਼ਨਰ ਖੋਬੜੇ ਨੇ ਪੂਰੇ ਸ਼ਹਿਰ ਚ ੭੦ ਦੇ ਕਰੀਬ ਮੁਹੱਲਾ ਕਮੇਟੀਆਂ ਬਣਾ ਕੇ ਇਹਨਾਂ ਕਮੇਟੀਆਂ ਦਾ ਮੁਖੀ ਉਸ ਇਲਾਕੇ ਚ ਤੈਨਾਤ ਸਧਾਰਨ ਸਿਪਾਹੀ ਨੂੰ ਬਣਾ ਦਿਤਾ। ਉਹ ਸਿਪਾਹੀ ਆਪਣੇ ਮੁਹੱਲੇ ਦੇ ਲੋਕਾਂ ਦੇ ਦੁਖ-ਸੁਖ ਚ ਸ਼ਰੀਕ ਵੀ ਹੁੰਦਾ ਸੀ ਤੇ ਉਹਨਾਂ ਨਾਲ ਮਿੱਤਰਤਾ ਵੀ ਬਣਾ ਕੇ ਰੱਖਦਾ ਸੀ। ਆਪਣੇ ਮੁਹੱਲੇ ਦੇ ਕਿਸੇ ਵੀ ਨਿੱਕੇ-ਮੋਟੇ ਲੜਾਈ ਝਗੜੇ ਨੂੰ ਉਹ ਆਪਣੇ ਪੱਧਰ ਤੇ ਈ ਹੱਲ ਕਰਵਾ ਦਿੰਦਾ। ਇਸ ਪ੍ਰਕਾਰ ਸ਼ਕਤੀਆਂ ਦੇ ਏਸ ਵਿਕੇਂਦਰੀਕਰਨ ਦੀ ਐਸੀ ਕਰਾਮਾਤ ਵਾਪਰੀ ਕਿ ਸਭ ਤੋਂ ਬਦਨਾਮ ਇਹ ਸ਼ਹਿਰ ਪੁਲਸ ਸੁਧਾਰਾਂ ਲਈ ਇੱਕ ਚਾਨਣ-ਮੁਨਾਰਾ ਹੋ ਨਿੱਬੜਿਆ। ਸੁਰੇਸ਼ ਖੋਬੜੇ ਤੋਂ ਬਾਦ ਅਗਲੇ ਪੁਲਸ ਕਮਿਸ਼ਨਰ ਗੁਲਾਬ ਰਾਓ ਪੋਲ ਨੇ ਵੀ ਏਸ ਸਿਸਟਮ ਨੂੰ ਨਿਰੰਤਰ ਜਾਰੀ ਰੱਖਿਆ।

ਸੋ ਕੇਰਲ ਪੁਲਸ ਤੇ ਭਿਵੰਡੀ ਦੀ ਪੁਲਸ ਨੇ ਤਮਾਮ ਮੁਸ਼ਕਲਾਂ ਦੇ ਬਾਵਜੂਦ ਪੁਲਸ-ਸੁਧਾਰਾਂ ਨੂੰ ਲਾਗੂ ਕਰਕੇ ਦੇਸ ਦੀ ਜਨਤਾ ਨੂੰ ਇੱਕ ਨਵੀਂ ਆਸ ਦੀ ਕਿਰਨ ਜ਼ਰੂਰ ਦਿਖਾਈ ਹੈ।

ਇਸ ਸ਼ੋਅ ਚ ਸ਼ਾਮਲ ਲਗਭਗ ਸਾਰੇ ਹੀ ਪੁਲਸ ਅਫਸਰਾਂ ਤੇ ਆਮ ਦਰਸ਼ਕਾਂ ਦੀ ਇੱਕੋ ਹੀ ਰਾਇ ਸੀ ਕਿ ਅੰਗਰੇਜ਼ ਸਰਕਾਰ ਵੱਲੋਂ ਸੰਨ ੧੮੬੧ ਦੇ ਪੁਲਸ ਕਾਨੂੰਨ ਤਹਿਤ ਹੋਂਦ ਚ ਆਏ ਏਸ ਪੁਲਸੀਆ ਤੰਤਰ ਨੂੰ ਮੁੱਢੋਂ ਈ ਬਦਲਣ ਦੀ ਲੋੜ ਹੈ ਤਾਂ ਹੀ ਇਹ ਪੁਲਸੀਆ ਤੰਤਰ ਆਮ ਆਦਮੀ ਦੀ ਸੁਰੱਖਿਆ ਦੀ ਸਹੀ ਅਰਥਾਂ ਚ ਜ਼ਾਮਨੀ ਲੈਣ ਦੇ ਕਾਬਲ ਹੋ ਸਕਦੈ।

ਅੰਤ 'ਚ ਬਜ਼ੁਰਗ ਸੀਨੀਅਰ ਪੁਲਸ ਅਫਸਰ ਜੂਲੀਓ ਰਿਬੈਰੋ (ਜੇ. ਰਿਬੈਰੋ) ਨੇ ਆਮ ਜਨਤਾ ਨੂੰ ਸੱਦਾ ਦਿੱਤਾ ਕਿ ਜੇਕਰ ਉਹ ਚਾਹੁੰਦੇ ਹਨ ਕਿ ਉਹਨਾਂ ਦੇ ਹਾਲਾਤ ਬਦਲਣ, ਕੋਈ ਉਹਨਾਂ ਦੀ ਸੁਰੱਖਿਆ ਦੀ ਗਾਰੰਟੀ ਸੱਚੇ ਅਰਥਾਂ 'ਚ ਲਵੇ ਤਾਂ ਉਹਨਾਂ ਨੂੰ ਵੋਟ ਕਰਨ ਲੱਗਿਆਂ ਇਹ ਧਿਆਨ ਚ ਰੱਖਣਾ ਪਵੇਗਾ ਕਿ ਕਿਹੜੇ ਰਾਜ-ਨੇਤਾ ਪੁਲਸ ਰਾਹੀਂ ਉਹਨਾਂ ਤੇ ਅੱਤਿਆਚਾਰ ਕਰਾਉਂਦੇ ਹਨ ਤੇ ਕਿਹੜੇ ਨੇਤਾ ਪੁਲਸ-ਸੁਧਾਰਾਂ ਦੀ ਖਾਹਿਸ਼ ਰੱਖਦੇ ਹੋਏ ਏਸ ਸੜੇ-ਗਲੇ ਪ੍ਰਬੰਧ ਨੂੰ ਬਦਲਣ ਦੇ ਹਾਮੀ ਹਨ।

ਸੋ ਦੋਸਤੋ! ਉਪਰੋਕਤ ਸਾਰੀ ਚਰਚਾ ਰਾਹੀਂ ਆਮਿਰ ਖਾਨ ਨੇ ਪੁਲਸ ਵਿਵਸਥਾ ਦਾ ਇੱਕ ਕਰੂਪ ਚਿਹਰਾ ਸਾਡੇ ਸਾਹਮਣੇ ਪੇਸ਼ ਕਰਕੇ ਆਪਣੀ ਜ਼ਿੰਮੇਵਾਰੀ ਬਾਖੂਬੀ ਨਿਭਾ ਦਿੱਤੀ ਏ।

ਲੋਕਤੰਤਰੀ ਵਿਵਸਥਾ ਹੋਣ ਕਰਕੇ ਅਸੀਂ ਸਭ ਕਿਤੇ ਨਾ ਕਿਤੇ ਏਸ ਵਿਵਸਥਾ ਨੂੰ ਬਦਲਣ ਦਾ ਮਾਦਾ ਜ਼ਰੂਰ ਰੱਖਦੇ ਹਾਂ। ਸੋ ਆਪਣੀ ਵੋਟ-ਸ਼ਕਤੀ ਤੇ ਇੱਛਾ-ਸ਼ਕਤੀ ਨੂੰ ਪਛਾਣ ਕੇ ਇਸ ਦੇਸ ਦਾ ਆਮ ਨਾਗਰਿਕ ਇਸ ਵਿਵਸਥਾ ਨੂੰ ਬਦਲਣ 'ਚ ਜ਼ਰੂਰ ਕਾਮਯਾਬ ਹੋ ਸਕਦੈ। ਬੱਸ ਕਦਮ ਨਾਲ ਕਦਮ ਤੇ ਤਾਲ ਨਾਲ ਤਾਲ ਮਿਲਾਉਣ ਦੀ ਲੋੜ ਹੈ।

ਰੱਬ ਕਰੇ! ਜਲਦੀ ਹੀ ਸਾਡਾ ਪੁਲਸ ਸਿਸਟਮ ਵੀ ਵਿਕਸਤ ਦੇਸਾਂ ਦੇ ਹਾਣ ਦਾ ਹੋ ਸਕੇ।

----- 0 -----

9463808697

# ਅੰਮ੍ਰਿਤ ਅਤੇ ਚਰਨਾਮ੍ਰਿਤ

*ਹਰਜੀਤ ਸਿੰਘ ਐਡਵੋਕੇਟ*

**ਪ੍ਰਸ਼ਨ ਮਨਪ੍ਰੀਤ**-ਕੀ ਖੰਡੇ ਦੇ ਅੰਮ੍ਰਿਤ ਤੋਂ ਪਹਿਲਾਂ ਗੁਰੂ ਸਾਹਿਬ ਦੇ ਚਰਣ ਧੋ ਕੇ ਜਾਂ ਪਾਣੀ ਨੂੰ ਚਰਣ ਛੋਹਾ ਕਿ ਅੰਮ੍ਰਿਤ ਪੀਲਾਇਆ ਜਾਂਦਾ ਸੀ?

**ਉੱਤਰ** - ਮੇਰੀ ਸਮਝ ਅਨੁਸਾਰ ਐਸਾ ਗੁਰੂ ਘਰ ਵਿੱਚ ਕਦੇ ਵੀ ਨਹੀਂ ਹੋਇਆ।

ਕੁਝ ਕੁ ਸਜਣਾ ਨੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ 23 ਵੀ ਪਉੜੀ "ਸੁਣੀ ਪੁਕਾਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਾਹਿ ਪਠਾਯਾ। ਚਰਨ ਧੋਇ ਰਹਿਰਾਸ ਕਰ ਚਰਨਾਮ੍ਰਿਤ ਸਿਖਾਂ ਪੀਲਾਯਾ" ਦੇ ਅਰਥ ਕਰਦੇ ਹੋਇ ਇਹ ਧਾਰਨਾ ਬਣਾਈ ਹੈ। ਆਓ ਜ਼ਰਾ ਮਿਲ ਕੇ ਵਿਚਾਰ ਕਰੀਏ

ਚਰਨ ਧੋ ਕੇ ਜਾਂ ਚਰਨ ਛੋਹਾ ਕੇ ਅੰਮ੍ਰਿਤ ਤਿਆਰ ਕਰਨਾ ਦੇਹ ਨੂੰ ਮਹਤੱਵ ਦੇਣਾ ਹੈ ਜਾਂ ਇੰਜ ਕਹੀਏ ਇਹ ਦੇਹ ਪੂਜਾ ਦਾ ਇਕ ਤਰੀਕਾ ਹੈ। ਆਪ ਜੀ ਜਾਣਦੇ ਹੋ ਕਿ ਦੇਹ ਪੂਜਾ ਲਈ ਗੁਰੂ ਘਰ ਵਿੱਚ ਕੋਈ ਥਾਂ ਨਹੀਂ ਹੈ। ਗੁਰੂ ਨਾਨਕ ਸਾਹਿਬ ਨੇ ਤਾਂ ਆਪਣੇ ਆਪ ਨੂੰ ਕਦੀ ਗੁਰੂ ਹੋਣ ਦਾ ਦਾਵਾ ਹੀ ਨਹੀਂ ਕੀਤਾ ਅਤੇ ਸੰਸਾਰ ਦੇ ਲੋਕਾਂ ਨੂੰ ਵੀ "ਪਵਨ ਅਰੰਭੁ ਸਤਿਗੁਰ ਮਤਿ ਵੇਲਾ। ਸਬਦੁ ਗੁਰ ਸੁਰਤਿ ਧੁਨਿ ਚੇਲਾ। (ਸਿੱਧ ਗੋਸ਼ਟ, ਅੰਗ 943) ਅਤੇ ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨ ਸਬਦੈ ਜਗੁ ਬਉਰਾਨੰ (ਸੋਰਠ ਮ: 1 ਅੰਗ 635)) ਦਾ ਉਪਦੇਸ਼ ਦੀ ਦ੍ਰਿੜ ਕਰਵਾਇਆ। ਇਸੇ ਤਰ੍ਹਾਂ ਤੀਸਰੇ ਪਾਤਿਸ਼ਾਹ ਨੇ "ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨਾ ਕੋਇ" ਅੰਗ 515॥ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮ ਦਾਸ ਜੀ "ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥ ਗੁਰ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥5॥" ਅੰਗ 982 ਇਸੇ ਤਰ੍ਹਾਂ ਹੀ ਪੰਚਮ ਪਿਤਾ ਨੇ "ਪੋਥੀ ਪਰਮੇਸਰ ਕਾ ਥਾਨੁ॥ ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ॥1॥ ਅੰਗ 1226 ਭਾਵ ਕਿਸੇ ਵੀ ਜਾਮੇ ਵਿੱਚ ਗੁਰੂ ਸਾਹਿਬ ਨੇ ਆਪਣੇ ਆਪ ਨੂੰ ਦੇਹ ਰੂਪ ਵਿੱਚ ਗੁਰੂ ਹੋਣ ਦਾ ਦਾਵਾ ਵੀ ਨਹੀਂ ਕੀਤਾ। ਬਲਕਿ ਇਹ ਹੀ ਦ੍ਰਿੜ ਕਰਵਾਇਆ ਹੈ- ਸਤਿਗੁਰ ਨੋ ਸਭੁ ਕੋ ਵੇਖਦਾ ਜਗਤੁ ਸੰਸਾਰੁ॥ ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵਿਚਾਰੁ॥ ਹਉਮੈ ਮੈਲੁ ਨ ਚੁਕਈ ਨਾਮਿ ਨ ਲਗੈ ਪਿਆਰੁ॥ (ਅੰਗ 584) ਗੁਰੂ ਅਰਜਨ ਦੇਵ ਜੀ ਨੇ ਸਪਸ਼ਟ ਕੀਤਾ ਹੈ ਕਿ ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ॥ ਅੰਗ 49

ਗੁਰਬਾਣੀ ਅਨੁਸਾਰ ਪ੍ਰਭੂ ਦਾ ਨਾਮ, ਬਾਣੀ ਸ਼ਬਦ ਹੀ ਅੰਮ੍ਰਿਤ ਅਤੇ ਚਰਨਾਮ੍ਰਿਤ ਹੈ।

ਅੰਮ੍ਰਿਤ ਤੇਰੀ ਬਾਣੀ॥ ਤੇਰਿਆ ਭਗਤਾ ਰਿਦੈ ਸਮਾਣਿਆ॥ *ਮਹਲਾ 1 ਅੰਗ 72*

ਗੁਰ ਕਾ ਸਬਦੁ ਅੰਮ੍ਰਿਤ ਹੈ ਜਿਤੁ ਪੀਤੈ ਤਿਖ ਜਾਇ॥ *ਮਹਲਾ 3 ਅੰਗ 35*

ਸਤਿਗੁਰ ਪੁਰਖੁ ਅੰਮ੍ਰਿਤ ਸਰੁ ਵਡਭਾਗੀ ਨਾਵਹਿ ਆਇ॥ *ਮਹਲਾ 4 ਅੰਗ 40*

ਰਤਨ ਜਵੇਹਰ ਮਾਣਿਕਾ ਅੰਮ੍ਰਿਤ ਹਰਿ ਕਾ ਨਾਉ॥ *ਮਹਲਾ 5 ਅੰਗ 48*

ਇਸ ਤਰ੍ਹਾਂ ਗੁਰੂ ਸਾਹਿਬ ਲੋਕਾਂ ਲਈ ਅੰਮ੍ਰਿਤ ਨਾਮ ਦੀ ਦਾਤ ਵੰਡਦੇ ਰਹੇ ਹਨ। ਅੰਮ੍ਰਿਤ ਹਰਿ ਰਸੁ ਹਰਿ ਆਪਿ ਪੀਲਾਇਆ। 366 ਮਹਲਾ 3 ਅੰਮ੍ਰਿਤ ਸਬਦੁ, ਅੰਮ੍ਰਿਤ ਹਰਿ ਬਾਣੀ॥ ਸਤਿਗੁਰਿ ਸੇਵਿਐ ਰਿਦੈ ਸਮਾਣੀ॥ 119

ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ ਨਾਨਕ ਸੂਖਿ ਨਿਵਾਸ॥1॥ ਅੰਗ 259

ਇੰਹ ਅੰਮ੍ਰਿਤ ਪੀਣਾ ਕਿਵੇਂ ਹੈ - ਅੰਮ੍ਰਿਤ ਬਚਨ ਸਤਿਗੁਰ ਦੀ ਬਾਨੀ ਜੋ ਖੋਲੈ ਸੋ ਮੁਖ ਅੰਮ੍ਰਿਤ ਪਾਵੈ॥ ਅੰਗ 494

ਗੁਰਬਾਣੀ ਅਨੁਸਾਰ ਗੁਰ ਕੇ ਚਰਨ ਗੁਰੂ ਦੀ ਸਿਖਿਆ ਜਾਂ ਕ੍ਰਿਪਾ ਹੈ। ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣ ਜੀਉ॥ ਅੰਗ 100, ਗੁਰ ਕੇ ਚਰਥ ਹਿਰਦੈ ਵਸਾਈ॥ ਅੰਗ 190, ਅਗਰ ਚਰਣ ਦਾ ਅਰਥ ਗੁਰੂ ਸਾਹਿਬ ਦੇ ਭੌਤਿਕ ਚਰਣ ਮੰਨਾਗੇ ਤਾਂ ਇਹ ਭੌਤਿਕ ਰੂਪ ਵਿੱਚ ਹਿਰਦੇ ਵਿੱਚ ਵਸਾਏ ਨਹੀਂ ਜਾ ਸਕਦੇ। ਕੇਵਲ ਸਿਖਿਆ ਹੀ ਹਿਰਦੇ ਵਿੱਚ ਵਸਾਈ ਜਾ ਸਕਦੀ ਹੈ। ਗੁਰੂ

ਸਾਹਿਬ ਤਾਂ ਏਕਸ ਚਰਣੀ ਚਿਤ ਲਾਉਣ ਦੀ ਗਲ ਕਰਦੇ ਹਨ। ਏਕਸੁ ਚਰਣੀ ਜੇ ਚਿਤੁ ਲਾਵਹਿ ਲਧਿ ਲੋਭਿ ਕੀ ਧਾਵਸਿਤਾ॥ ਅੰਗ 156. ਏਕਸ ਤਾਂ ਅਕਾਲ ਪੁਰਖ ਆਪ ਹੀ ਹੈ ਜਿਸ ਦਾ ਕੋਈ ਰੂਪ ਨਹੀਂ ਹੈ। ਗੁਰੂ ਸਾਹਿਬ ਤਾਂ ਇਥੋ ਤਕ ਕਹਿੰਦੇ ਹਨ-ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰ ਜੋਨੀ॥3॥ ਅੰਗ 1136

ਭਾਈ ਗੁਰਦਾਸ ਜੀ ਦੀ ਬਾਣੀ ਤੋਂ ਵੀ ਇਹ ਅਰਥ ਨਹੀਂ ਨਿਕਲਦਾ ਕਿ ਚਰਨਾ ਦੀ ਛੋਹ ਨਾਲ ਗੁਰੂ ਸਾਹਿਬ ਅੰਮ੍ਰਿਤ ਤਿਆਰ ਕਰਦੇ ਹੋਣ।

ਕ- ਇਸ ਤੁਕ ਅਨੁਸਾਰ ਤਾਂ ਚਰਨ ਗੁਰੂ ਸਾਹਿਬ ਪਹਿਲਾਂ ਧੋਂਦੇ ਸਨ ਤੇ ਰਹਿਰਾਸ (ਨਿਤਨੇਮ) ਬਾਦ ਵਿੱਚ ਕਰਦੇ ਸਨ। ਜੇ ਅੰਮ੍ਰਿਤ ਗੁਰੂ ਦੇ ਭੌਤਿਕ ਚਰਨ ਦੀ ਛੋਹ ਨਾਲ ਹੀ ਤਿਆਰ ਹੋ ਜਾਣਾ ਸੀ ਤਾਂ ਗੁਰੂ ਸਾਹਿਬ ਦਾ ਬਾਦ ਵਿੱਚ ਰਹਿਰਾਸ (ਨਿਤਨੇਮ) ਕਰਨ ਦਾ ਕੀ ਮਨੋਰਥ ਸੀ? ਗੁਰੂ ਸਾਹਿਬ ਦਾ ਰਹਿਰਾਸ ਭਾਵ ਨਿਤਨੇਮ ਕੇਵਲ ਅਕਾਲ ਪੁਰਖ ਦੀ ਸਿਖਿਆ ਦੀ ਵੀਚਾਰ ਹੀ ਸੀ ਤੇ ਇਹ ਸ਼ਬਦ ਦੀ ਵਿਚਾਰ ਰੂਪੀ ਅੰਮ੍ਰਿਤ ਹੀ ਗੁਰੂ ਸਾਹਿਬ ਜਗਿਆਸੂਆਂ ਨੂੰ ਪੀਲਾਇਆ ਕਰਦੇ ਸਨ। ਪੈਰ ਹਥ ਧੋਣਾ ਹਰ ਧਰਮ ਵਿੱਚ ਲਾਜ਼ਮੀ ਹੁੰਦਾ ਹੈ ਪਰ ਸਿਖੀ ਵਿੱਚ ਇਹ ਕੋਈ ਧਾਰਮਿਕ ਕਿਰਿਆ ਨਹੀਂ ਬਲਕਿ ਸਰੀਰ ਨੂੰ ਸਾਫ ਰਖਣ ਦੀ ਕਿਰਿਆ ਹੈ। ਚਰਨ ਧੋਣਾ ਚਰਨ ਛੁਹਾਣਾ ਨਹੀਂ ਹੋ ਸਕਦਾ, ਚਰਨ ਛੋਹਾਣ ਦਾ ਵਰਣਨ ਬਾਣੀ ਵਿੱਚ ਕਿਤੇ ਵੀ ਨਹੀਂ ਆਇਆ, ਪ੍ਰਚਾਰਕ ਅਪਣੀ ਝੇਪ ਮਿਟਾਉਣ ਲਈ ਚਰਨ ਛੋਹਾਣ ਦੀ ਗਲ ਆਪਣੇ ਕੋਲੋਂ ਕਰਦੇ ਹਨ ਕਿਉਂਕਿ ਚਰਨਾ ਦੀ ਧੋਣ ਤਾਂ ਉਹਨਾ ਦੇ ਗਲੇ ਵਿਚੋਂ ਵੀ ਨਹੀਂ ਉਤਰਦੀ ਲਗਦੀ।

ਭਾਈ ਗੁਰਦਾਸ ਜੀ ਅਨੁਸਾਰ ਗੁਰੂ ਸਾਹਿਬ ਦੇ ਚਰਨ ਗੁਰੂ ਦੀ ਮਹਿਮਾ ਹੀ ਹੈ।

ਚਰਨ ਗਹੇ ਗੁਰਦੇਵ ਕੇ ਸਤਿ ਸਬਦ ਦੇ ਮੁਕਤਿ ਕਰਾਯਾ॥ਵਾਰ 1 ਪ 1

ਗੁਰੂ ਦੁਆਰੇ ਆਇਕੈ ਚਰਨ ਕਵਲ ਰਸ ਅੰਮ੍ਰਿਤ ਪਾਗੇ॥ਵਾਰ 6 5-17

ਦਰਸ ਧਿਆਨ ਸਰਗੁਨ ਅਕਾਲ ਮੂਰਤਿ॥3॥ ਪੂਜਾ ਫੁਲ ਫਲ ਚਰਨਾਮ੍ਰਤ ਵਿਸ੍ਵਾਸ ਹੈ।॥ 4/125 ਕਬਿਤ

ਹੁਣ ਮਨ ਵਿੱਚ ਪ੍ਰਸ਼ਨ ਉਠੇਗਾ ਕਿ ਦਸਮ ਪਿਤਾ ਨੇ ਪੰਜ ਪਿਆਰੇ ਸਾਜ ਕੇ ਅੰਮ੍ਰਿਤ ਛਕਾਇਆ ਓਹ ਕੀ ਹੈ? ਮਨਪ੍ਰੀਤ ਜੀ ਦਸਮ ਪਿਤਾ ਨੇ ਸਿਖਾਂ ਨੂੰ ਖੰਡੇ ਬਾਟੇ ਦੀ ਪਾਹੁਲ ਦਿੱਤੀ ਹੈ। ਖੰਡੇ ਦੀ ਪਾਹੁਲ ਪੀਣ ਵਾਲਾ ਸਿੱਖ ਗੁਰੂ ਦੀ ਸਿਖਿਆ ਰੂਪੀ ਅੰਮ੍ਰਿਤ ਦਾ ਆਨੰਦ ਮਾਣਦਾ ਹੈ ਤੇ ਪੂਰਣਤਾ ਨੂੰ ਪ੍ਰਾਪਤ ਕਰਨ ਲਈ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਖੰਡੇ ਦੀ ਪਾਹੁਲ ਛਕਦਾ ਹੈ ਤੇ ਆਨੰਦ ਲੋਕਾਂ ਨੂੰ ਵੰਡਣ ਯੋਗ ਹੋ ਜਾਂਦਾ ਹੈ। ਇਸ ਤਰ੍ਹਾਂ ਗੁਰੂ ਦੀ ਸਿਖਿਆ ਦਾ ਅੰਮ੍ਰਿਤਪਾਣੀ ਕਰਨ ਵਾਲੇ ਦੀ ਪਹਿਚਾਣ ਖੰਡੇ ਦੀ ਪਾਹੁਲ ਧਾਰਨ ਕਰਨ ਨਾਲ ਹੀ ਹੁੰਦੀ ਹੈ। ਹੌਲੀ ਹੌਲੀ ਖੰਡੇ ਦੀ ਪਾਹੁਲ ਨੂੰ ਵੀ ਅੰਮ੍ਰਿਤ ਹੀ ਕਿਹਾ ਜਾਣ ਲਗਾ ਕਿਉਂਕਿ ਜਗ ਨੂੰ ਸਿੱਖ ਦੇ ਅੰਮ੍ਰਿਤਧਾਰੀ ਹੋਣ ਦੀ ਸੂਚਨਾ ਖੰਡੇ ਦੀ ਪਾਹੁਲ ਪ੍ਰਾਪਤ ਕਰਨ ਨਾਲ ਹੁੰਦੀ ਹੈ।

9414298377

----- 0 -----

**ਪਾਠਕਾਂ/ਲੇਖਕਾਂ ਨੂੰ ਸੂਚਿਤ ਕੀਤਾ ਜਾਂਦਾ ਹੈ ਕਿ ਆਪਣੀਆਂ ਰਚਨਾਵਾਂ E-Mail: bhaiditsinghpatrikachd@gmail.com 'ਤੇ ਭੇਜਣ।**

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਗੁਰੂ ਅਮਰ ਦਾਸ ਜੀ ਦੇ ਜੋਤੀ ਜੋਤ ਸਮਾਉਣ ਦੇ ਗੁਰਪੁਰਬ 'ਤੇ ਵਿਸ਼ੇਸ਼

ਕਿਰਪਾਲ ਸਿੰਘ ਬਠਿੰਡਾ

### ਗੁਰੂ ਅਮਰ ਦਾਸ ਜੀ ਦੀ ਅੰਤਿਮ ਵਸੀਹਤ ਵਿੱਚ ਦਿੱਤੇ ਉਪਦੇਸ਼ ਨੂੰ ਅਪਨਾਉਣ ਦੀ ਲੋੜ

ਸਿੱਖ ਕੌਮ ਦੇ ਤੀਜੇ ਗੁਰੂ ਗੁਰੂ ਅਮਰ ਦਾਸ ਜੀ ਦਾ ਪ੍ਰਕਾਸ਼ ਵੈਸਾਖ ਸੁਦੀ 14 ਸੰਮਤ 1436 (10 ਜੇਠ ਸੰਮਤ 1636) 5 ਮਈ 1479 ਨੂੰ ਪਿੰਡ ਬਾਸਰਕੇ ਜਿਲ੍ਹਾ ਅੰਮ੍ਰਿਤਸਰ ਵਿਖੇ ਪਿਤਾ ਤੇਜ ਭਾਨ ਅਤੇ ਮਾਤਾ ਸੁਲੱਖਣੀ (ਲਛਮੀ) ਦੇ ਘਰ ਹੋਇਆ ਅਤੇ 95 ਸਾਲ ਤੋਂ ਵੱਧ ਸਰੀਰਕ ਉਮਰ ਭੋਗਣ ਉਪ੍ਰੰਤ ਭਾਦੋਂ ਸੁਦੀ 15 ਸੰਮਤ 1631 (2 ਅੱਸੂ ਸੰਮਤ 1631) 1 ਸਤੰਬਰ ਸੰਨ 1574 ਨੂੰ ਜੋਤੀ ਜੋਤ ਸਮਾਏ। ਉਸੇ ਦਿਨ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪ ਜੀ ਨੇ ਆਪਣੇ ਛੋਟੇ ਦਾਮਾਦ ਭਾਈ ਜੇਠਾ ਜੀ ਨੂੰ ਗੁਰਿਆਈ ਦੀ ਜਿੰਮੇਵਾਰੀ ਸੌਂਪੀ; ਜਿਹੜੇ ਗੁਰੂ ਰਾਮਦਾਸ ਜੀ ਦੇ ਨਾਮ ਨਾਲ ਪ੍ਰਸਿੱਧ ਹੋਏ। ਇਸ ਨੂੰ ਵੀ ਅਸਚਰਜ ਕੌਤਕ ਹੀ ਸਮਝਿਆ ਜਾ ਸਕਦਾ ਹੈ ਕਿ ਸਿੱਖਾਂ ਦੀ ਗੁਰੂ ਵਜੋਂ 7 ਸਾਲ ਸਫਲ ਅਗਵਾਈ ਕਰਨ ਪਿੱਛੋਂ ਭਾਦੋਂ ਸੁਦੀ 3 ਸੰਮਤ 1638 (2 ਅੱਸੂ ਸੰਮਤ 1638) 1 ਸਤੰਬਰ ਸੰਨ 1581 ਨੂੰ ਆਪਣੇ ਸਭ ਤੋਂ ਛੋਟੇ ਸਪੁੱਤਰ ਗੁਰੂ ਅਰਜੁਨ ਸਾਹਿਬ ਜੀ ਨੂੰ ਗੁਰਿਆਈ ਦੀ ਜਿੰਮੇਵਾਰੀ ਸੌਂਪ ਕੇ ਗੁਰੂ ਰਾਮਦਾਸ ਜੀ ਜੋਤੀ ਸਮਾ ਗਏ। (ਇਹ ਸਾਰੀਆਂ ਤਰੀਖਾਂ ਮਹਾਨ ਵਿਦਵਾਨ ਭਾਈ ਕਾਹਨ ਸਿੰਘ ਨਾਭਾ ਜੀ ਰਚਿਤ ਮਹਾਨ ਕੋਸ਼ ਵਿੱਚੋਂ ਤਸਦੀਕ ਕੀਤੀਆਂ ਜਾ ਸਕਦੀਆਂ ਹਨ)। ਇਸ ਲਈ 2 ਅੱਸੂ ਗੁਰਇਤਿਹਾਸ ਵਿੱਚ ਵਿਸ਼ੇਸ਼ ਸਥਾਨ ਰੱਖਦਾ ਹੈ ਜਿਸ ਦਿਨ 4 ਵੱਡੀਆਂ ਘਟਨਾਵਾਂ ਵਾਪਰੀਆਂ। ਹੋਰ ਲਿਖਤਾਂ ਦਾ ਸਹਾਰਾ ਲੈਣ ਨਾਲੋਂ ਇਸ ਲੇਖ ਵਿੱਚ 2 ਅੱਸੂ ਸੰਮਤ 1631 ਨੂੰ ਵਾਪਰੀ ਵੱਡੀ ਘਟਨਾ, ਜਿਸ ਦਾ ਜ਼ਿਕਰ ਸਾਡੀ ਅਗਵਾਈ ਲਈ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪੰਨਾ ਨੰ: 923 'ਤੇ 'ਰਾਮਕਲੀ ਸਦੁ' ਸਿਰਲੇਖ ਹੇਠ ਦਰਜ ਬਾਣੀ ਵਿੱਚ ਵੀ ਕੀਤਾ ਗਿਆ; ਦੀ ਵੀਚਾਰ ਹੀ ਇਸ ਲੇਖ ਵਿੱਚ ਕੀਤੀ ਗਈ ਹੈ। ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਅਮਰਦਾਸ ਜੀ ਨੇ ਆਪਣੇ ਸਾਰੇ ਪ੍ਰਵਾਰ ਅਤੇ ਸਿੱਖਾਂ ਨੂੰ ਬੁਲਾਇਆ ਅਤੇ ਦੱਸਿਆ ਕਿ ਉਨ੍ਹਾਂ ਨੂੰ ਅਕਾਲ ਪੁਰਖ ਦਾ ਸੱਦਾ ਆ ਗਿਆ ਹੈ ਇਸ ਲਈ ਉਹ ਸੁਰਖ਼ਰੂ ਹੋ ਕੇ ਅਕਾਲ ਪੁਰਖ ਕੋਲ ਜਾ ਰਹੇ ਹਨ। ਉਨ੍ਹਾਂ ਪਿੱਛੋਂ ਗੁਰਮਤਿ ਅਨੁਸਾਰ ਕੀ ਕੀ ਰਸਮਾਂ ਨਿਭਾਉਣੀਆਂ ਹਨ ਅਤੇ ਕੀ ਨਹੀਂ ਕਰਨਾ ਇਸ ਸਬੰਧੀ ਹਦਾਇਤਾਂ ਦੇ ਕੇ ਗੁਰਿਆਈ ਦੀ ਗੱਦੀ ਵੀ ਗੁਰੂ ਰਾਮਦਾਸ ਜੀ ਨੂੰ ਸੌਂਪੀ। ਇਹ ਗੁਰੂ ਅਮਰਦਾਸ ਜੀ ਲਈ ਇੱਕ ਅੰਤਿਮ ਵਸੀਹਤਨਾਮਾ ਹੈ। ਗੁਰੂ ਜੀ ਵੱਲੋਂ ਦੱਸੇ ਗਏ ਸਾਰੇ ਉਪਦੇਸ਼ਾਂ ਨੂੰ ਉਨ੍ਹਾਂ ਦੇ ਪੜਪੋਤੇ ਬਾਬਾ ਸੁੰਦਰ ਜੀ ਨੇ ਕਲਮਬੰਦ ਕੀਤਾ ਅਤੇ ਗੁਰੂ ਅਰਜੁਨ ਸਾਹਿਬ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨ ਸਮੇ ਇਸ ਨੂੰ ਰਾਮਕਲੀ ਸਦੁ ਸਿਰਲੇਖ ਹੇਠ ਦਰਜ ਕਰਵਾ ਦਿੱਤਾ। ਵੀਚਾਰ ਅਧੀਨ ਇਸ ਬਾਣੀ ਦੇ ਅਰਥ ਵੀ ਓਹੀ ਲਏ ਗਏ ਹਨ ਜੋ ਪੰਥ ਵਿੱਚ ਸਰਬ ਪ੍ਰਵਾਨਿਤ ਪ੍ਰੋ: ਸਾਹਿਬ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦਰਪਣ ਵਿੱਚ ਕੀਤੇ ਹਨ।

ਰਾਮਕਲੀ ਸਦੁ ੴ ਸਤਿਗੁਰ ਪ੍ਰਸਾਦਿ ॥

ਸਦੁ-ਲਫ਼ਜ਼ ਪੰਜਾਬੀ ਬੋਲੀ ਵਿੱਚ ਆਮ ਵਰਤਿਆ ਜਾਂਦਾ ਹੈ, ਇਸ ਦਾ ਅਰਥ ਹੈ 'ਵਾਜ'। ਰਾਮਕਲੀ ਰਾਗ ਵਿੱਚ ਲਿਖੀ ਹੋਈ ਇਸ ਬਾਣੀ ਦਾ ਨਾਮ 'ਸਦੁ' ਹੈ, ਇਥੇ ਇਸ ਦਾ ਭਾਵ ਹੈ 'ਰੱਬ ਵੱਲੋਂ ਗੁਰੂ ਅਮਰਦਾਸ ਜੀ ਨੂੰ ਆਇਆ ਹੋਇਆ ਸੱਦਾ'।

'ਜਗਿ ਦਾਤਾ ਸੋਇ; ਭਗਤਿ ਵਛਲੁ ਤਿਹੁ ਲੋਇ ਜੀਉ॥ ਗੁਰ ਸਬਦਿ ਸਮਾਵਏ; ਅਵਰੁ ਨ ਜਾਣੈ ਕੋਇ ਜੀਉ॥ ਅਵਰੋ ਨ ਜਾਣਹਿ ਸਬਦਿ ਗੁਰ ਕੈ; ਏਕੁ ਨਾਮੁ ਧਿਆਵਹੇ॥ ਪਰਸਾਦਿ ਨਾਨਕ ਗੁਰੂ ਅੰਗਦ; ਪਰਮ ਪਦਵੀ ਪਾਵਹੇ॥ ਆਇਆ ਹਕਾਰਾ ਚਲਣਵਾਰਾ; ਹਰਿ ਰਾਮ ਨਾਮਿ ਸਮਾਇਆ॥ ਜਗਿ ਅਮਰੁ, ਅਟਲੁ, ਅਤੋਲੁ ਠਾਕੁਰੁ; ਭਗਤਿ ਤੇ, ਹਰਿ ਪਾਇਆ ॥1॥'

ਅਰਥ: ਜੋ ਅਕਾਲ ਪੁਰਖ ਜਗਤ ਵਿਚ (ਜੀਵਾਂ ਨੂੰ) ਦਾਤਾਂ ਬਖ਼ਸ਼ਣ ਵਾਲਾ ਹੈ, ਜੋ ਤਿੰਨਾਂ ਲੋਕਾਂ ਵਿਚ ਭਗਤੀ ਕਰਨ ਵਾਲਿਆਂ ਨੂੰ ਪਿਆਰ ਕਰਦਾ ਹੈ, (ਉਸ ਅਕਾਲ ਪੁਰਖ ਵਿਚ ਗੁਰੂ ਅਮਰਦਾਸ) ਸਤਿਗੁਰੂ ਦੇ ਸ਼ਬਦ ਦੀ ਰਾਹੀਂ ਲੀਨ (ਰਿਹਾ) ਹੈ, (ਅਤੇ ਉਸ ਤੋਂ ਬਿਨਾ) ਕਿਸੇ ਹੋਰ ਨੂੰ (ਉਸ ਵਰਗਾ) ਨਹੀਂ ਜਾਣਦਾ। (ਗੁਰੂ ਅਮਰਦਾਸ ਜੀ) ਸਤਿਗੁਰੂ ਦੇ ਸ਼ਬਦਿ ਦੀ ਬਰਕਤਿ ਨਾਲ (ਅਕਾਲ ਪੁਰਖ ਤੋਂ ਬਿਨਾ) ਕਿਸੇ ਹੋਰ ਨੂੰ (ਉਸ ਵਰਗਾ) ਨਹੀਂ ਜਾਣਦੇ (ਰਹੇ) ਹਨ, ਕੇਵਲ ਇੱਕ 'ਨਾਮ' ਨੂੰ ਧਿਆਉਂਦੇ (ਰਹੇ) ਹਨ; ਗੁਰੂ ਨਾਨਕ ਅਤੇ ਗੁਰੂ ਅੰਗਦ ਦੇਵ ਜੀ ਦੀ ਕਿਰਪਾ ਨਾਲ ਉਹ ਉੱਚੇ ਦਰਜੇ ਨੂੰ ਪ੍ਰਾਪਤ ਕਰ ਚੁਕੇ ਹਨ। (ਜਿਹੜਾ ਗੁਰੂ ਅਮਰਦਾਸ) ਅਕਾਲ ਪੁਰਖ ਦੇ ਨਾਮ ਵਿਚ ਲੀਨ ਸੀ, (ਧੁਰੋਂ) ਉਸ ਦੇ ਚੱਲਣ ਦਾ ਸੱਦਾ ਆ ਗਿਆ; (ਗੁਰੂ ਅਮਰਦਾਸ ਜੀ ਨੇ) ਜਗਤ ਵਿਚ (ਰਹਿੰਦਿਆਂ) ਅਮਰ, ਅਟੱਲ, ਅਤੋਲ ਠਾਕੁਰ ਨੂੰ ਭਗਤੀ ਰਾਹੀਂ ਪ੍ਰਾਪਤ ਕਰ ਲਿਆ ਹੋਇਆ ਸੀ ॥1॥

? ਨੋਟ: ਦੂਜੀ ਤੁਕ ਵਿਚ ਲਫ਼ਜ਼ 'ਜਾਣੈ' ਆਇਆ ਹੈ, ਅਤੇ ਤੀਜੀ ਵਿਚ 'ਜਾਣਹਿ' ਹੈ। ਵਿਆਕਰਣ ਅਨੁਸਾਰ ਲਫ਼ਜ਼ 'ਜਾਣੈ' ਵਰਤਮਾਨ ਕਾਲ, ਅੰਨ ਪੁਰਖ, ਇਕ-ਵਚਨ, ਹੈ। ਇਸ ਸਾਰੀ ਪਉੜੀ ਵਿਚ 'ਗੁਰੂ ਅਮਰਦਾਸ' ਵੱਲ ਇਸ਼ਾਰਾ ਹੈ। ਸੋ ਲਫ਼ਜ਼ 'ਗੁਰੂ ਅਮਰਦਾਸ' ਇਸ ਕ੍ਰਿਆ ਦਾ 'ਕਰਤਾ' ਹੈ। ਇਸ ਦਾ ਅਰਥ ਹੈ '(ਗੁਰੂ ਅਮਰਦਾਸ) ਜਾਣਦਾ ਹੈ'। ਤੀਜੀ ਤੁਕ ਵਿਚ ਲਫ਼ਜ਼ 'ਜਾਣਹਿ' ਹੈ, ਇਹ 'ਜਾਣੈ' ਦਾ ਬਹੁ-ਵਚਨ ਹੈ, ਇਸ ਦਾ ਅਰਥ ਹੈ 'ਜਾਣਦੇ ਹਨ'। ਜਿਵੇਂ 'ਸਤਿਕਾਰ' ਪਰਗਟ ਕਰਨ ਵਾਸਤੇ ਸੁਖਮਨੀ ਸਾਹਿਬ ਵਿਚ ਲਫ਼ਜ਼ 'ਪ੍ਰਭ' ਦੇ ਨਾਲ 'ਜੀ' ਵਰਤ ਕੇ ਇਸ ਦੇ ਨਾਲ 'ਕ੍ਰਿਆ' ਬਹੁ-ਵਚਨ ਵਿਚ ਵਰਤੀ ਗਈ ਹੈ: "ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥" ਤਿਵੇਂ ਇਥੇ ਭੀ 'ਸਤਿਕਾਰ' ਦੇ ਵਾਸਤੇ ਕ੍ਰਿਆ 'ਜਾਣਹਿ' ਬਹੁ-ਵਚਨ ਵਿਚ ਹੈ; ਇਸ ਦਾ ਅਰਥ ਹੈ-'(ਗੁਰੂ ਅਮਰਦਾਸ ਜੀ) ਜਾਣਦੇ ਹਨ'।

'ਹਰਿ ਭਾਣਾ ਗੁਰ ਭਾਇਆ; ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ॥ ਸਤਿਗੁਰੁ ਕਰੇ ਹਰਿ ਪਹਿ ਬੇਨਤੀ; ਮੇਰੀ ਪੈਜ ਰਖਹੁ ਅਰਦਾਸਿ ਜੀਉ॥ ਪੈਜ ਰਾਖਹੁ ਹਰਿ ਜਨਹ ਕੇਰੀ; ਹਰਿ ਦੇਹੁ ਨਾਮੁ ਨਿਰੰਜਨੋ॥ ਅੰਤਿ ਚਲਦਿਆ ਹੋਇ ਬੇਲੀ; ਜਮਦੂਤ ਕਾਲੁ ਨਿਖੰਜਨੋ॥ ਸਤਿਗੁਰੂ ਕੀ ਬੇਨਤੀ ਪਾਈ; ਹਰਿ ਪ੍ਰਭਿ ਸੁਣੀ ਅਰਦਾਸਿ ਜੀਉ॥ ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ; ਧਨੁ ਧਨੁ ਕਹੈ ਸਾਬਾਸਿ ਜੀਉ॥2॥'

ਅਰਥ: ਅਕਾਲ ਪੁਰਖ ਦੀ ਰਜ਼ਾ ਗੁਰੂ (ਅਮਰਦਾਸ ਜੀ) ਨੂੰ ਪਿਆਰੀ ਲੱਗੀ, ਅਤੇ ਸਤਿਗੁਰੂ (ਜੀ) ਅਕਾਲ ਪੁਰਖ ਦੇ ਕੋਲ ਜਾਣ ਨੂੰ ਤਿਆਰ ਹੋ ਪਏ। ਗੁਰੂ ਅਮਰਦਾਸ ਜੀ ਨੇ ਅਕਾਲ ਪੁਰਖ ਅੱਗੇ ਇਹ ਬੇਨਤੀ ਕੀਤੀ: '(ਹੇ ਹਰੀ!) ਮੇਰੀ ਅਰਦਾਸਿ ਹੈ ਕਿ ਮੇਰੀ ਲਾਜ ਰੱਖ। ਹੇ ਹਰੀ! ਆਪਣੇ ਸੇਵਕਾਂ ਦੀ ਲਾਜ ਰੱਖ, ਅਤੇ ਮਾਇਆ ਤੋਂ ਨਿਰਮੋਹ ਕਰਨ ਵਾਲਾ ਆਪਣਾ ਨਾਮ ਬਖ਼ਸ਼, ਜਮਦੂਤਾਂ ਅਤੇ ਕਾਲ ਨੂੰ ਨਾਸ ਕਰਨ ਵਾਲਾ ਨਾਮ ਦੇਹਿ, ਜੋ ਅਖ਼ੀਰ ਚੱਲਣ ਵੇਲੇ ਸਾਥੀ ਬਣੇ। ਸਤਿਗੁਰੂ ਦੀ ਕੀਤੀ ਹੋਈ ਇਹ ਬੇਨਤੀ, ਇਹ ਅਰਦਾਸਿ, ਅਕਾਲ ਪੁਰਖ ਪ੍ਰਭੂ ਨੇ ਸੁਣ ਲਈ, ਅਤੇ ਮਿਹਰ ਕਰ ਕੇ ਉਸ ਨੇ ਗੁਰੂ ਅਮਰਦਾਸ ਜੀ ਨੂੰ (ਆਪਣੇ ਚਰਨਾਂ ਵਿਚ) ਜੋੜ ਲਿਆ ਅਤੇ ਕਹਿਣ ਲੱਗਾ-ਸ਼ਾਬਾਸ਼ੇ! ਤੂੰ ਧੰਨ ਹੈਂ, ਤੂੰ ਧੰਨ ਹੈਂ ॥2॥

'ਮੇਰੇ ਸਿਖ ਸੁਣਹੁ ਪੁਤ ਭਾਈਹੋ; ਮੇਰੈ ਹਰਿ ਭਾਣਾ, ਆਉ ਮੈ ਪਾਸਿ ਜੀਉ ॥ ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥ ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ ॥ ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ ॥ ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥ ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥3॥'

ਅਰਥ: ਹੇ ਮੇਰੇ ਸਿੱਖੋ! ਹੇ ਮੇਰੇ ਪੁੱਤ੍ਰੋ! ਹੇ ਮੇਰੇ ਭਰਾਵੋ! ਸੁਣੋ- ਮੇਰੇ ਅਕਾਲ ਪੁਰਖ ਨੂੰ (ਇਹ) ਚੰਗਾ ਲੱਗਾ ਹੈ (ਅਤੇ ਮੈਨੂੰ ਉਸ ਨੇ ਹੁਕਮ ਕੀਤਾ ਹੈ:) 'ਮੇਰੇ ਕੋਲ ਆਉ'। ਅਕਾਲ ਪੁਰਖ ਦੀ ਰਜ਼ਾ ਗੁਰੂ ਨੂੰ ਮਿੱਠੀ ਲੱਗੀ ਹੈ, ਮੇਰਾ ਪ੍ਰਭੂ (ਮੈਨੂੰ) ਸ਼ਾਬਾਸ਼ ਦੇ ਰਿਹਾ ਹੈ। ਉਹੀ (ਮਨੁੱਖ) ਭਗਤ ਹੈ ਤੇ ਪੂਰਾ ਗੁਰੂ ਹੈ ਜਿਸ

ਹੋ, ਮੇਰੇ ਭਰਾ ਹੋ ਮੇਰਾ ਪਰਵਾਰ ਹੋ; ਮਨ ਵਿਚ ਕਿਆਸ ਕਰ ਕੇ ਵੇਖਹੁ, ਕਿ ਧੁਰੋਂ ਲਿਖਿਆ ਹੋਇਆ ਹੁਕਮ (ਕਦੇ) ਟਲ ਨਹੀਂ ਸਕਦਾ; (ਸੋ, ਇਸ ਵਾਸਤੇ, ਹੁਣ) ਗੁਰੂ, ਅਕਾਲ ਪੁਰਖ ਦੇ ਕੋਲ ਜਾ ਰਿਹਾ ਹੈ॥3॥

'ਸਤਿਗੁਰਿ ਭਾਣੈ ਆਪਣੈ; ਬਹਿ ਪਰਵਾਰੁ ਸਦਾਇਆ ॥ ਮਤ ਮੈ ਪਿਛੈ ਕੋਈ ਰੋਵਸੀ; ਸੋ ਮੈ ਮੂਲਿ ਨ ਭਾਇਆ ॥ ਮਿਤੁ ਪੈਝੈ, ਮਿਤੁ ਬਿਗਸੈ; ਜਿਸੁ ਮਿਤ ਕੀ ਪੈਜ ਭਾਵਏ ॥ ਤੁਸੀ ਵੀਚਾਰਿ ਦੇਖਹੁ ਪੁਤ ਭਾਈ; ਹਰਿ ਸਤਿਗੁਰੂ ਪੈਨਾਵਏ ॥ ਸਤਿਗੁਰੂ ਪਰਤਖਿ ਹੋਦੈ; ਬਹਿ ਰਾਜੁ ਆਪਿ ਟਿਕਾਇਆ ॥ ਸਭਿ ਸਿਖ ਬੰਧਪ ਪੁਤ ਭਾਈ, ਰਾਮਦਾਸ ਪੈਰੀ ਪਾਇਆ ॥4॥'

ਅਰਥ: ਗੁਰੂ (ਅਮਰਦਾਸ ਜੀ) ਨੇ ਬੈਠ ਕੇ ਆਪਣੀ ਮਰਜ਼ੀ ਨਾਲ (ਸਾਰੇ) ਪਰਵਾਰ ਨੂੰ ਸੱਦ ਘੱਲਿਆ; (ਤੇ ਆਖਿਆ-) 'ਮਤਾਂ ਮੇਰੇ ਪਿਛੋਂ ਕੋਈ ਰੋਵੇ, ਮੈਨੂੰ ਉਹ (ਰੋਣ ਵਾਲਾ) ਉੱਕਾ ਹੀ ਚੰਗਾ ਨਹੀਂ ਲੱਗਣਾ। ਜਿਸ ਮਨੁੱਖ ਨੂੰ ਆਪਣੇ ਮਿਤ੍ਰ ਦੀ ਵਡਿਆਈ (ਹੁੰਦੀ) ਚੰਗੀ ਲੱਗਦੀ ਹੈ, ਉਹ ਖ਼ੁਸ਼ ਹੁੰਦਾ ਹੈ (ਜਦੋਂ) ਉਸ ਦੇ ਮਿਤ੍ਰ ਨੂੰ ਆਦਰ ਮਿਲਦਾ ਹੈ। ਤੁਸੀਂ ਭੀ, ਹੇ ਮੇਰੇ ਪੁਤਰੋ ਤੇ ਭਰਾਵੋ! (ਹੁਣ) ਵਿਚਾਰ ਕੇ ਵੇਖ ਲਵੋ ਕਿ ਅਕਾਲ ਪੁਰਖ ਗੁਰੂ ਨੂੰ ਆਦਰ ਦੇ ਰਿਹਾ ਹੈ (ਇਸ ਵਾਸਤੇ ਤੁਸੀਂ ਭੀ ਖ਼ੁਸ਼ ਹੋਵੋ)।' (ਇਹ ਉਪਦੇਸ਼ ਦੇ ਕੇ, ਫਿਰ) ਗੁਰੂ (ਅਮਰਦਾਸ ਜੀ) ਨੇ ਸਰੀਰਕ ਜਾਮੇ ਵਿਚ ਹੁੰਦਿਆਂ ਹੀ ਬੈਠ ਕੇ ਆਪ ਗੁਰਿਆਈ ਦੀ ਗੱਦੀ (ਭੀ) ਥਾਪ ਦਿੱਤੀ, (ਅਤੇ) ਸਾਰੇ ਸਿੱਖਾਂ ਨੂੰ, ਅੰਗਾਂ-ਸਾਕਾਂ ਨੂੰ, ਪੁਤ੍ਰਾਂ ਨੂੰ, ਅਤੇ ਭਰਾਵਾਂ ਨੂੰ (ਗੁਰੂ) ਰਾਮਦਾਸ ਜੀ ਦੀ ਚਰਨੀਂ ਲਾ ਦਿੱਤਾ ॥4॥

'ਅੰਤੇ ਸਤਿਗੁਰੁ ਬੋਲਿਆ; ਮੈ ਪਿਛੈ, ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥ ਕੇਸੋ ਗੋਪਾਲ ਪੰਡਿਤ ਸਦਿਅਹੁ; ਹਰਿ ਹਰਿ ਕਥਾ ਪੜਹਿ, ਪੁਰਾਣੁ ਜੀਉ ॥ ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ; ਬੇਬਾਣੁ, ਹਰਿ ਰੰਗੁ ਗੁਰ ਭਾਵਏ ॥ ਪਿੰਡੁ, ਪਤਲਿ, ਕਿਰਿਆ, ਦੀਵਾ, ਫੁਲ; ਹਰਿ ਸਰਿ ਪਾਵਏ ॥ ਹਰਿ ਭਾਇਆ ਸਤਿਗੁਰੁ ਬੋਲਿਆ; ਹਰਿ ਮਿਲਿਆ ਪੁਰਖੁ ਸੁਜਾਣੁ ਜੀਉ ॥ ਰਾਮਦਾਸ ਸੋਢੀ ਤਿਲਕੁ ਦੀਆ; ਗੁਰ ਸਬਦੁ ਸਚੁ ਨੀਸਾਣੁ ਜੀਉ ॥5॥'

ਇਸ ਪਉੜੀ ਵਿਚ ਵਰਤੇ ਗਏ ਲਫ਼ਜ਼ ਹਨ: (1) ਪੰਡਿਤ, (2) ਪੜਹਿ, ਪੁਰਾਣ (3) 'ਪਿੰਡੁ ਪਤਲਿ ਕਿਰਿਆ ਦੀਵਾ, ਬੇਬਾਣ (4) ਹਰਿਸਰਿ, (5) ਪਾਵਏ; ਆਦਿਕ ਤੋਂ ਆਮ ਸੂਝ ਵਾਲੇ ਅਤੇ ਗੁਰਬਾਣੀ ਵਿਆਕਰਣ ਨਿਯਮਾਂ ਤੋਂ ਅਣਜਾਣ ਮਨੁੱਖਾਂ ਨੂੰ ਭੁਲੇਖਾ ਪੈਂਦਾ ਹੈ ਕਿ ਸ਼ਾਇਦ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਪਿੱਛੋਂ ਹਿੰਦੂ ਮਰਿਆਦਾ ਅਨੁਸਾਰ ਕਿਰਿਆ ਕਰਨ ਅਤੇ ਹਰਦੁਆਰ ਵਿਖੇ ਫੁੱਲ ਪਾਉਣ ਦੀ ਸਿੱਖਾਂ ਨੂੰ ਹਿਦਾਇਤ ਕੀਤੀ ਹੈ। ਪਰ ਜਿਸ ਫੋਕਟ ਕਰਮਾਂ ਤੋਂ ਗੁਰੂ ਨਾਨਕ ਸਾਹਿਬ ਜੀ ਹੀ ਸਿੱਖਾਂ ਨੂੰ ਰੋਕ ਗਏ ਸਨ ਓਹੀ ਕਿਰਿਆ ਕਰਮ ਕਰਨ ਲਈ ਗੁਰੂ ਅਮਰਦਾਸ ਜੀ ਕਦਾਚਿਤ ਨਹੀਂ ਕਹਿ ਸਕਦੇ। ਹਿੰਦੂ ਮੱਤ ਦੀ ਪੁੱਠ ਚੜ੍ਹੇ ਸੰਤ ਸਮਾਜ ਅਤੇ ਗਿਆਨ ਵਿਹੂਣੇ ਸਿਆਸੀ ਆਗੂਆਂ ਵੱਲੋਂ ਇਸ ਮਨਮਤ ਨੂੰ ਫੈਲਾਉਣ ਲਈ ਹੋਰ ਹਿੱਸਾ ਪਾਇਆ ਜਾ ਰਿਹਾ ਹੈ ਜਿਸ ਕਾਰਣ ਸਿੱਖ ਕੌਮ ਅੱਜ ਵੀ ਫੋਕਟ ਕਰਮ ਕਾਂਡਾਂ ਵਿੱਚੋਂ ਨਹੀਂ ਨਿਕਲ ਸਕੀ। ਸੋ, ਸਦੁ ਬਾਣੀ ਦੇ ਗੁਰਮਤਿ ਅਨੁਸਾਰੀ ਅਰਥ ਸਮਝਣ ਲਈ ਆਓ, ਵਾਰੋ ਵਾਰੀ ਇਹਨਾਂ ਤੇ ਵਿਚਾਰ ਕਰੀਏ।

(1) ਪੰਡਿਤ: ਜੋ ਵਿਆਕਰਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਰਤਿਆ ਪ੍ਰਤੱਖ ਮਿਲਦਾ ਹੈ, ਉਸ ਦੇ ਆਧਾਰ 'ਤੇ ਲਫ਼ਜ਼ 'ਪੰਡਿਤ' (ੳ) ਕਰਤਾ ਕਾਰਕ ਬਹੁ-ਵਚਨ ਹੈ, . . (ਅ) ਕਿਤੇ 'ਸੰਬੋਧਨ' ਭੀ ਹੋ ਜਾਂਦਾ ਹੈ। (ੲ) ਕਿਤੇ ਸਬੰਧਕ ਕਾਰਕ ਵੀ ਹੋ ਜਾਂਦਾ ਹੈ। ਅਤੇ ਲਫ਼ਜ਼ 'ਪੰਡਿਤੁ' (ਸ) ਕਰਤਾ ਕਾਰਕ, ਇਕ-ਵਚਨ ਹੈ। ਇਸ ਨਿਯਮ ਨੂੰ ਪਰਖਣ ਵਾਸਤੇ ਗੁਰਬਾਣੀ ਵਿਚ ਵਰਤੇ ਹੋਏ ਲਫ਼ਜ਼ 'ਪੰਡਿਤ' ਪੜਤਾਲੀਏ:

(ੳ) ਕਰਤਾ ਕਾਰਕ, ਬਹੁ-ਵਚਨ: (1) ਗਾਵਨਿ 'ਪੰਡਿਤ' ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥27॥ (ਜਪੁਜੀ)। (2) 'ਪੰਡਿਤ' ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥ (ਪੰਨਾ 56)। (3) ਕੇਤੇ 'ਪੰਡਿਤ' ਜੋਤਕੀ ਬੇਦਾ ਕਰਹਿ ਬੀਚਾਰੁ ॥ (ਪੰਨਾ 56)।

(ਅ) ਸੰਬੋਧਨ ਕਾਰਕ: ਪੰਡਿਤ-ਹੇ ਪੰਡਿਤ! (1) 'ਪੰਡਿਤ', ਹਰਿ ਪੜੁ ਤਜਹੁ ਵਿਕਾਰਾ ॥ (ਪੰਨਾ 56)। (2) ਕਹੁ ਰੇ 'ਪੰਡਿਤ', ਬਾਮਨ ਕਬ ਕੇ ਹੋਏ ॥ (ਪੰਨਾ 324)। (3) ਕਹੁ ਰੇ 'ਪੰਡਿਤ', ਅੰਬਰੁ ਕਾ ਸਿਉ ਲਾਗਾ ॥ (ਪੰਨਾ 329)।

(ੲ) ਸਬੰਧਕ ਕਾਰਕ: (1) ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥ (ਪੰਨਾ 154) - ਸਿੰਮ੍ਰਿਤੀਆਂ ਸ਼ਾਸਤ੍ਰਾਂ ਦੇ ਪੰਡਿਤਾਂ ਦੇ ਮੂੰਹੋਂ ਭੀ ਇਹੀ ਸੁਣੀਦਾ ਹੈ, (2) ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥ (ਪੰਨਾ 274) - ਉਸ ਪੰਡਿਤ ਦੇ ਉਪਦੇਸ਼ ਨਾਲ (ਸਾਰਾ) ਸੰਸਾਰ ਰੂਹਾਨੀ ਜ਼ਿੰਦਗੀ ਹਾਸਲ ਕਰਦਾ ਹੈ। (3) ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥ (ਪੰਨਾ 647) - ਪੰਡਿਤ ਦੀ (ਭੀ) ਮੈਲ ਦੂਰ ਨਹੀਂ ਹੁੰਦੀ, ਭਾਵੇਂ ਚਾਰੇ ਜੁਗ ਵੇਦ ਪੜ੍ਹਦਾ ਰਹੇ।

(ਸ) ਕਰਤਾ ਕਾਰਕ, ਇਕ-ਵਚਨ: (1) ਪੜਿ ਪੜਿ 'ਪੰਡਿਤੁ' ਬਾਦੁ ਵਖਾਣੈ ॥ ਭੀਤਰਿ ਹੋਦੀ ਵਸਤੁ ਨ ਜਾਣੈ ॥ (ਪੰਨਾ 152)। (2) 'ਪੰਡਿਤੁ' ਸਾਸਤ ਸਿਮ੍ਰਿਤਿ ਪੜਿਆ॥ (ਪੰਨਾ 163)। (3) ਹਉ 'ਪੰਡਿਤੁ' ਹਉ ਚਤੁਰੁ ਸਿਆਣਾ ॥ (ਪੰਨਾ 178)।

(2) ਪੜਹਿ: ਇਹ ਕ੍ਰਿਆ 'ਬਹੁ-ਵਚਨ' ਹੈ, ਇਸ ਦਾ ਇਕ-ਵਚਨ 'ਪੜੈ' ਹੈ; ਜਿਵੇਂ: ਗਾਵੈ-ਇਕ-ਵਚਨ; ਗਾਵਹਿ-ਬਹੁ-ਵਚਨ। ਕਰੈ-ਇਕ-ਵਚਨ; ਕਰਹਿ-ਬਹੁ-ਵਚਨ। ਪ੍ਰਮਾਣ: (ੳ) ਪੰਡਿਤ 'ਪੜਹਿ' ਸਾਦੁ ਨ ਪਾਵਹਿ ॥ (ਪੰਨਾ 116)। (ਅ) ਮਨਮੁਖ 'ਪੜਹਿ'; ਪੰਡਿਤ ਕਹਾਵਹਿ ॥ (ਪੰਨਾ 128)। (ੲ) ਪੰਡਿਤ 'ਪੜਹਿ' ਵਖਾਣਹਿ ਵੇਦ ॥ (ਪੰਨਾ 355) .. ਇਥੇ ਲਫ਼ਜ਼ 'ਪੜਹਿ' 'ਬਹੁ-ਬਚਨ' ਹੈ।

ਇਕ-ਵਚਨ 'ਪੜੈ':- (ੳ) ਪੰਡਿਤੁ 'ਪੜੈ' ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥ (ਪੰਨਾ 33)। (ਅ) ਪਾਠੁ 'ਪੜੈ' ਨਾ ਬੂਝਈ ਭੇਖੀ ਭਰਮਿ ਭੁਲਾਇ॥ (ਪੰਨਾ 66)। (ੲ) ਦੂਜੈ ਭਾਇ 'ਪੜੈ' ਨਹੀ ਬੂਝੈ॥ (ਪੰਨਾ 127)

ਲਫ਼ਜ਼ 'ਪੰਡਿਤ', 'ਪੰਡਿਤੁ' ਅਤੇ 'ਪੜਹਿ' ਸੰਬੰਧੀ ਗੁਰਬਾਣੀ ਵਿੱਚੋਂ ਕਈ ਪ੍ਰਮਾਣ ਪੜ੍ਹ ਕੇ ਅਸੀਂ ਸਮਝ ਚੁਕੇ ਹਾਂ ਕਿ ਇਸ ਪਉੜੀ ਦੀ ਤੁਕ ਵਿਚ ਵਰਤਿਆ ਹੋਇਆ ਲਫ਼ਜ਼ 'ਪੰਡਿਤ' ਬਹੁ-ਵਚਨ ਹੈ; ਭਾਵ, ਇਥੇ ਕਿਸੇ ਇੱਕ ਪੰਡਿਤ ਵਲ ਇਸ਼ਾਰਾ ਨਹੀਂ ਹੈ, 'ਕਈ ਪੰਡਿਤਾਂ ਨੂੰ' ਸੱਦਣ ਦਾ ਹੁਕਮ ਹੈ, ਜੋ ਆ ਕੇ 'ਹਰਿ ਕਥਾ' ਅਤੇ 'ਹਰਿ ਨਾਮੁ' -ਰੂਪ ਪੁਰਾਣ ਪੜ੍ਹਨ। ਜੇ 'ਕਿਰਿਆ ਕਰਮ' ਕਰਾਉਣ ਦਾ ਹਜ਼ੂਰ ਹੁਕਮ ਦੇਂਦੇ, ਤਾਂ 'ਕੇਵਲ ਇੱਕ ਅਚਾਰਜ' ਨੂੰ ਸੱਦਣ ਦਾ ਸੁਨੇਹਾ ਹੁੰਦਾ, ਕਦੇ ਕਿਸੇ ਘਰ 'ਕਿਰਿਆ' ਵਾਸਤੇ ਬਹੁਤੇ ਅਚਾਰਜਾਂ ਦੀ ਲੋੜ ਨਹੀਂ ਪੈਂਦੀ।

(3) ਪਿੰਡੁ ਪਤਲਿ ਕਿਰਿਆ ਦੀਵਾ:- ਹਿੰਦੂ-ਮਰਯਾਦਾ ਅਨੁਸਾਰ ਜਦੋਂ ਕੋਈ ਪ੍ਰਾਣੀ ਮਰਨ ਲੱਗਦਾ ਹੈ ਤਾਂ ਉਸ ਨੂੰ ਮੰਜੇ ਤੋਂ ਹੇਠਾਂ ਲਾਹ ਲੈਂਦੇ ਹਨ। ਉਸ ਦੇ ਹੱਥ ਦੀ ਤਲੀ ਉਤੇ ਆਟੇ ਦਾ ਦੀਵਾ ਰੱਖ ਕੇ ਜਗਾ ਦੇਂਦੇ ਹਨ, ਤਾ ਕਿ ਜਿਸ ਜਮਾਂ ਦੇ ਅਣਡਿੱਠੇ ਹਨ੍ਹੇਰੇ ਰਸਤੇ ਉਸ ਦੀ ਆਤਮਾ ਨੇ ਜਾਣਾ ਹੈ, ਇਹ ਦੀਵਾ ਉਸ ਰਸਤੇ ਵਿਚ ਚਾਨਣ ਕਰੇ। ਉਸ ਦੇ ਮਰਨ ਪਿਛੋਂ ਜਵਾਂ ਜਾਂ ਚੌਲਾਂ ਦੇ ਆਟੇ ਦੇ ਪੇੜੇ (ਪਿੰਨੇ) ਪੱਤਰਾਂ ਦੀ ਥਾਲੀ (ਪੱਤਲ) ਉਤੇ ਰੱਖ ਕੇ ਮਣਸੇ ਜਾਂਦੇ ਹਨ। ਇਹ ਮਰੇ ਪ੍ਰਾਣੀ ਲਈ ਰਸਤੇ ਦੀ ਖ਼ੁਰਾਕ ਹੁੰਦੀ ਹੈ। ਮੌਤ ਤੋਂ 13 ਦਿਨ ਪਿਛੋਂ 'ਕਿਰਿਆ' ਕੀਤੀ ਜਾਂਦੀ ਹੈ। ਆਚਰਜ (ਕਿਰਿਆ ਕਰਾਣ ਵਾਲਾ ਬ੍ਰਾਹਮਣ) ਵੇਦ-ਮੰਤ੍ਰ ਆਦਿਕ ਪੜ੍ਹਦਾ ਹੈ, ਮਰੇ ਪ੍ਰਾਣੀ ਨਮਿਤ ਇਕ ਲੰਮੀ ਮਰਯਾਦਾ ਕੀਤੀ ਜਾਂਦੀ ਹੈ। 360 ਦੀਵੇ ਤੇ ਇਤਨੀਆਂ ਹੀ ਵੱਟੀਆਂ ਅਤੇ ਤੇਲ ਰੱਖਿਆ ਜਾਂਦਾ ਹੈ। ਉਹ ਵੱਟੀਆਂ ਇਕੱਠੀਆਂ ਹੀ ਤੇਲ ਵਿਚ ਭਿਉਂ ਕੇ ਬਾਲ ਦਿੱਤੀਆਂ ਜਾਂਦੀਆਂ ਹਨ। ਸ਼ਰਧਾ ਇਹ ਹੁੰਦੀ ਹੈ ਕਿ ਮਰੇ ਪ੍ਰਾਣੀ ਨੇ ਇਕ ਸਾਲ ਵਿਚ ਪਿਤਰ-ਲੋਕ ਤਕ ਪਹੁੰਚਣਾ ਹੈ, ਇਹ 360 ਦੀਵੇ (ਇਕ ਇਕ ਦੀਵਾ ਹਰ ਰੋਜ਼) ਇਕ ਸਾਲ ਰਸਤੇ ਵਿਚ ਚਾਨਣ ਕਰਨਗੇ। ਸਸਕਾਰ ਤੋਂ ਚੌਥੇ ਦਿਨ ਮੜ੍ਹੀ ਫੋਲ ਕੇ ਸੜਨ ਤੋਂ ਬਚੀਆਂ ਹੱਡੀਆਂ (ਫੁੱਲ) ਚੁਣ ਲਈਆਂ ਜਾਂਦੀਆਂ ਹਨ। ਇਹ 'ਫੁੱਲ' ਹਰਿਦੁਆਰ ਜਾ ਕੇ ਗੰਗਾ ਵਿਚ ਪਰਵਾਹੇ ਜਾਂਦੇ ਹਨ। ਆਮ ਤੌਰ 'ਤੇ ਕਿਰਿਆ ਤੋਂ ਪਹਿਲਾਂ ਹੀ ਫੁੱਲ ਗੰਗਾ-ਪਰਵਾਹ ਕੀਤੇ ਜਾਂਦੇ ਹਨ। ਸਦੁ ਬਾਣੀ ਦੀ ਪੰਜਵੀਂ ਪਉੜੀ ਵਿਚ ਆਏ ਸ਼ਬਦ ਪੰਡਿਤ, ਪੁਰਾਣ, ਪਿੰਡ, ਪਤਲ, ਕਿਰਿਆ, ਦੀਵਾ, ਫੁੱਲ, ਹਰਿਸਰ ਆਦਿਕ ਤੋਂ ਆਮ ਬੁੱਧੀਵਾਲੇ ਮਨੁੱਖ ਨੂੰ ਇਹ ਭੁਲੇਖਾ ਪੈਂਦਾ ਹੈ ਕਿ ਗੁਰੂ ਅਮਰਦਾਸ ਜੀ ਨੇ ਹਿੰਦੂ ਮਰਿਆਦਾ ਅਨੁਸਾਰ ਸਾਰੀ ਕਿਰਿਆ ਕਰਨ, ਗਰੁੜ ਪੁਰਾਣ ਦੀ ਕਥਾ ਕਰਨੀ ਅਤੇ ਹਰਿਦੁਆਰ ਵਿਖੇ ਫੁੱਲ ਪਾਉਣ ਦੀ ਹਿਦਾਇਤ ਕੀਤੀ ਹੈ। ਪਰ ਨਾਮ-ਲੇਵਾ ਸਿੱਖਾਂ ਲਈ ਦੀਵਾ-ਵੱਟੀ, ਪਿੰਡ ਭਰਾਣੇ, ਕਿਰਿਆ ਕਰਾਣੀ, ਫੁੱਲ ਹਰਿਦੁਆਰ ਲੈ ਜਾਣੇ-ਇਸ

ਸਾਰੀ ਹੀ ਮਰਯਾਦਾ ਬਾਰੇ ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਨੇ ਸੰਨ 1509 ਦੀ ਵਿਸਾਖੀ ਨੂੰ ਹਰਿਦੁਆਰ ਦੀ ਪ੍ਰਚਾਰ ਸਮੇਂ ਹੀ ਸਪਸ਼ਟ ਹਿਦਾਇਤ ਕਰ ਦਿੱਤੀ ਸੀ ਕਿ ਇਸ ਦਾ ਮ੍ਰਿਤਕ ਪ੍ਰਾਣੀ ਨੂੰ ਕੋਈ ਲਾਭ ਨਹੀਂ ਹੈ। ਗੁਰੂ ਨਾਨਕ ਸਾਹਿਬ ਜੀ ਆਪਣੀ ਸੰਸਾਰਕ ਜ਼ਿੰਦਗੀ ਦੇ ਬਾਕੀ ਸਾਢੇ ਤੀਹ ਸਾਲ ਇਸ ਹਿਦਾਇਤ ਦਾ ਪਰਚਾਰ ਕਰਦੇ ਰਹੇ, ਅਤੇ ਆਪਣੇ ਸਿੱਖਾਂ ਨੂੰ ਇਸ ਉਤੇ ਤੋਰਦੇ ਰਹੇ। ਇਹ ਕੋਈ ਨਿੱਕੀ ਜੇਹੀ ਗੱਲ ਨਹੀਂ ਸੀ। ਸਾਰੀ ਹਿੰਦੂ ਜਨਤਾ ਕਿਰਿਆ ਆਦਿਕ ਮਰਯਾਦਾ ਸੰਬੰਧੀ ਸਦੀਆਂ ਤੋਂ ਬ੍ਰਾਹਮਣ ਦੀ ਮੁਥਾਜ ਚਲੀ ਆ ਰਹੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਿੱਖਾਂ ਨੂੰ ਇਨ੍ਹਾਂ ਬੰਧਨਾਂ ਤੋਂ ਸੁਤੰਤਰ ਕਰ ਦਿੱਤਾ। ਇਹ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਤੀਜੇ ਗੁਰੂ, ਗੁਰੂ ਅਮਰਦਾਸ ਜੀ ਬ੍ਰਾਹਮਣ ਵਾਲੀ ਉਸੇ ਮੁਥਾਜੀ ਵਿਚ ਮੁੜ ਆਪ ਪੈ ਕੇ ਆਪਣੇ ਸਿੱਖਾਂ ਲਈ ਭੀ ਉਹੀ ਮੁਥਾਜੀ ਨਵੇਂ ਸਿਰੇ ਕਾਇਮ ਕਰ ਜਾਂਦੇ।

ਗੁਰਬਾਣੀ ਅਨੁਸਾਰ ਪਿੰਡੁ ਪਤਲਿ ਕਿਰਿਆ ਦੀਵਾ ਦੇ ਅਰਥ ਭਾਵ ਸਮਝਣ ਲਈ ਗੁਰੂ ਨਾਨਕ ਸਾਹਿਬ ਜੀ ਵੱਲੋਂ ਆਸਾ ਰਾਗੁ ਵਿੱਚ ਉਚਾਰੇ ਸ਼ਬਦ ਜੋ ਗੁ:ਗ੍ਰੰ:ਸ: ਦੇ ਪੰਨਾ ਨੰ: 358 'ਤੇ ਦਰਜ ਹੈ ਦੀ ਸਹਾਇਤਾ ਲੈਣੀ ਪਏਗੀ:-

'ਆਸਾ ਮਹਲਾ 1 ॥ ਦੀਵਾ ਮੇਰਾ ਏਕੁ ਨਾਮੁ; ਦੁਖੁ, ਵਿਚਿ ਪਾਇਆ ਤੇਲੁ ॥ ਉਨਿ ਚਾਨਣਿ, ਓਹੁ ਸੋਖਿਆ; ਚੂਕਾ ਜਮ ਸਿਉ ਮੇਲੁ ॥1॥

ਅਰਥ: ਮੇਰੇ ਵਾਸਤੇ ਪਰਮਾਤਮਾ ਦਾ ਨਾਮ ਹੀ ਦੀਵਾ ਹੈ (ਜੋ ਮੇਰੀ ਜ਼ਿੰਦਗੀ ਦੇ ਰਸਤੇ ਵਿਚ ਆਤਮਕ ਰੌਸ਼ਨੀ ਕਰਦਾ ਹੈ) ਉਸ ਦੀਵੇ ਵਿਚ ਮੈਂ (ਦੁਨੀਆ ਵਿਚ ਵਿਆਪਣ ਵਾਲਾ) ਦੁੱਖ (-ਰੂਪ) ਤੇਲ ਪਾਇਆ ਹੋਇਆ ਹੈ। ਉਸ (ਆਤਮਕ) ਚਾਨਣ ਨਾਲ ਉਹ ਦੁੱਖ-ਰੂਪ ਤੇਲ ਸੜਦਾ ਜਾਂਦਾ ਹੈ, ਤੇ ਜਮ ਨਾਲ ਮੇਰਾ ਵਾਹ ਭੀ ਮੁੱਕ ਜਾਂਦਾ ਹੈ {ਨੋਟ: ਸੰਬੰਧਕ 'ਵਿਚਿ' ਦਾ ਸੰਬੰਧ ਲਫ਼ਜ਼ 'ਦੁਖੁ' ਨਾਲ ਨਹੀਂ ਹੈ। ਇਉਂ ਅਰਥ ਕਰਨਾ ਹੈ- "ਦੀਵੇ ਵਿਚਿ 'ਦੁਖੁ' ਰੂਪੀ ਤੇਲੁ ਪਾਇਆ" ॥1॥

ਲੋਕਾ! ਮਤ ਕੋ ਫਕੜਿ ਪਾਇ ॥ ਲਖ ਮੜਿਆ ਕਰਿ ਏਕਠੇ; ਏਕ ਰਤੀ ਲੇ ਭਾਹਿ ॥1॥ ਰਹਾਉ ॥

ਅਰਥ: ਹੇ ਲੋਕੋ! ਮੇਰੀ ਗੱਲ ਉਤੇ ਮਖ਼ੌਲ ਨ ਉਡਾਓ। ਲੱਖਾਂ ਮਣਾਂ ਲੱਕੜ ਦੇ ਢੇਰ ਇਕੱਠੇ ਕਰ ਕੇ (ਜੇ) ਇੱਕ ਰਤੀ ਜਿਤਨੀ ਅੱਗ ਲਾ ਦੇਖੀਏ (ਤਾਂ ਉਹ ਸਾਰੇ ਢੇਰ ਸੁਆਹ ਹੋ ਜਾਂਦੇ ਹਨ। ਤਿਵੇਂ ਜਨਮਾਂ ਜਨਮਾਂਤਰਾਂ ਦੇ ਪਾਪਾਂ ਨੂੰ ਇੱਕ ਨਾਮ ਮੁਕਾ ਦੇਂਦਾ ਹੈ) ॥1॥ ਰਹਾਉ ॥

ਪਿੰਡੁ ਪਤਲਿ ਮੇਰੀ ਕੇਸਉ; ਕਿਰਿਆ, ਸਚੁ ਨਾਮੁ ਕਰਤਾਰੁ ॥ ਐਥੈ ਓਥੈ ਆਗੈ ਪਾਛੈ; ਏਹੁ ਮੇਰਾ ਆਧਾਰੁ ॥2॥

ਅਰਥ: ਪੱਤਲਾਂ ਉਤੇ ਪਿੰਡ ਭਰਾਣੇ (ਮਣਸਾਣੇ) ਮੇਰੇ ਵਾਸਤੇ ਪਰਮਾਤਮਾ (ਦਾ ਨਾਮ) ਹੀ ਹੈ, ਮੇਰੇ ਵਾਸਤੇ ਕਿਰਿਆ ਭੀ ਕਰਤਾਰ (ਦਾ) ਸੱਚਾ ਨਾਮ ਹੀ ਹੈ। ਇਹ ਨਾਮ ਇਸ ਲੋਕ ਵਿਚ ਪਰਲੋਕ ਵਿਚ ਹਰ ਥਾਂ ਮੇਰੀ ਜ਼ਿੰਦਗੀ ਦਾ ਆਸਰਾ ਹੈ ॥2॥

ਗੰਗ ਬਨਾਰਸਿ, ਸਿਫਤਿ ਤੁਮਾਰੀ; ਨਾਵੈ ਆਤਮ ਰਾਉ ॥ ਸਚਾ ਨਾਵਣੁ ਤਾਂ ਥੀਐ; ਜਾਂ ਅਹਿਨਿਸਿ ਲਾਗੈ ਭਾਉ ॥3॥

ਅਰਥ: (ਹੇ ਪ੍ਰਭੂ!) ਤੇਰੀ ਸਿਫ਼ਤ-ਸਾਲਾਹ ਹੀ ਮੇਰੇ ਵਾਸਤੇ ਗੰਗਾ ਤੇ ਕਾਂਸ਼ੀ (ਆਦਿਕ ਤੀਰਥਾਂ ਦਾ ਇਸ਼ਨਾਨ ਹੈ, ਤੇਰੀ ਸਿਫ਼ਤ-ਸਾਲਾਹ ਵਿਚ ਹੀ ਮੇਰੀ ਆਤਮਾ ਇਸ਼ਨਾਨ ਕਰਦੀ ਹੈ। ਸੱਚਾ ਇਸ਼ਨਾਨ ਹੈ ਹੀ ਤਦੋਂ, ਜਦੋਂ ਦਿਨ ਰਾਤ ਪ੍ਰਭੂ-ਚਰਨਾਂ ਵਿਚ ਪ੍ਰੇਮ ਬਣਿਆ ਰਹੇ ॥3॥

ਇਕ ਲੋਕੀ, ਹੋਰੁ ਛਮਿਛਰੀ; ਬ੍ਰਾਹਮਣੁ, ਵਟਿ ਪਿੰਡੁ ਖਾਇ ॥ ਨਾਨਕ! ਪਿੰਡੁ ਬਖਸੀਸ ਕਾ; ਕਬਹੂੰ ਨਿਖੂਟਸਿ ਨਾਹਿ ॥4॥2॥32॥'

ਅਰਥ: ਬ੍ਰਾਹਮਣ (ਜਵਾਂ ਜਾਂ ਚੌਲਾਂ ਦੇ ਆਟੇ ਦਾ) ਪਿੰਨ ਵੱਟ ਕੇ ਇਕ ਪਿੰਨ ਦੇਵਤਿਆਂ ਨੂੰ ਭੇਟਾ ਕਰਦਾ ਹੈ ਤੇ ਦੂਜਾ ਪਿੰਨ ਪਿਤਰਾਂ ਨੂੰ, (ਪਿੰਨ ਵੱਟਣ ਤੋਂ ਪਿਛੋਂ) ਉਹ ਆਪ (ਖੀਰ-ਪੂਰੀ ਆਦਿਕ ਜਜਮਾਨਾਂ ਦੇ ਘਰੋਂ) ਖਾਂਦਾ ਹੈ। (ਪਰ) ਹੇ ਨਾਨਕ! (ਬ੍ਰਾਹਮਣ ਦੀ ਰਾਹੀਂ ਦਿੱਤਾ ਹੋਇਆ ਇਹ ਪਿੰਨਾ ਕਦ ਤਕ ਟਿਕਿਆ ਰਹਿ ਸਕਦਾ ਹੈ? ਹਾਂ) ਪਰਮਾਤਮਾ ਦੀ ਮੇਹਰ ਦਾ ਪਿੰਨਾ ਕਦੇ ਮੁੱਕਦਾ ਹੀ ਨਹੀਂ ॥4॥2॥32॥

(4) ਹਰਿਸਰਿ: ਇਸ ਦਾ ਅਰਥ ਹੈ: ਹਰਿਸਰ ਵਿਚ। (ੳ) ਹਿੰਦੂ-ਧਰਮ ਦੇ ਗੰਗਾ ਦੇ ਕੰਢੇ ਵਾਲੇ ਤੀਰਥ ਦਾ ਆਮ ਪ੍ਰਸਿੱਧ ਨਾਮ 'ਹਰਿਦੁਆਰ' ਹੈ, ਕਦੇ ਕਿਸੇ ਹਿੰਦੂ ਸੱਜਣ ਦੇ ਮੂੰਹੋਂ ਭੀ ਇਸ ਦਾ ਨਾਮ 'ਹਰਿਸਰ'

ਸੁਣਨ ਵਿਚ ਨਹੀਂ ਆਇਆ। ਕੋਸ਼ ਵਿਚ ਭੀ ਨਾਮ 'ਹਰਿਦੁਆਰ' ਹੈ, 'ਹਰਿਸਰ' ਨਹੀਂ। (ਅ) ਲਫ਼ਜ਼ 'ਹਰਿਦੁਆਰ' ਗੁਰਬਾਣੀ ਵਿੱਚ ਕਈ ਥਾਈਂ ਆਇਆ ਹੈ, ਪਰ ਉਸ ਦਾ ਇਸ਼ਾਰਾ ਇਸ ਹਿੰਦੂ-ਤੀਰਥ ਵਲ ਕਿਤੇ ਨਹੀਂ ਹੈ, ਉਸ ਦਾ ਅਰਥ ਹੈ 'ਅਕਾਲ-ਪੁਰਖ ਦਾ ਦਰ' ਜਿਵੇਂ (1) ਸਤਿਬਚਨ ਵਰਤਹਿ 'ਹਰਿਦੁਆਰੇ' ॥ (ਪੰਨਾ 869)। (2) ਨਾਨਕ ਭਗਤ ਸੋਹਹਿ 'ਹਰਿਦੁਆਰ'॥ (ਪੰਨਾ 893)। (3) ਜਿਨ ਪੂਰਾ ਸਤਿਗੁਰੁ ਸੇਵਿਆ ਸੇ ਅਸਥਿਰੁ 'ਹਰਿਦੁਆਰਿ' ॥ (ਪੰਨਾ 808)।

(ਇ) ਹੁਣ ਆਓ, ਵੇਖੀਏ, ਸ਼ਬਦ 'ਹਰਿਸਰ' ਗੁਰਬਾਣੀ ਵਿਚ ਕਿਸ ਅਰਥ ਵਿਚ ਮਿਲਦਾ ਹੈ: (1) ਹਉਮੈ ਮੈਲੁ ਸਭ ਉਤਰੀ ਮੇਰੀ ਜਿੰਦੁੜੀਏ ਹਰਿ ਅੰਮ੍ਰਿਤ 'ਹਰਿਸਰਿ' ਨਾਤੇ ਰਾਮ ॥ (ਪੰਨਾ 539)। (2) ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ 'ਹਰਿਸਰਿ' ਰਹੀ ਭਰਪੂਰੇ ॥ (ਪੰਨਾ 568)। (3) ਤੁਮ 'ਹਰਿ ਸਰਵਰ' ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ ॥ (ਪੰਨਾ 668)। ਹਰਿ+ਸਰ ਦੇ ਅਰਥ ਹਨ ਹਰੀ ਦਾ ਸਰੋਵਰ ਭਾਵ ਉਹ ਸਤਸੰਗਤ ਜਿੱਥੇ ਹਰੀ ਦੇ ਨਾਮ ਦੀ ਮਹਿਮਾ ਹੁੰਦੀ ਹੈ।

(ਸ) 'ਹਰਿਸਰ' ਲਫ਼ਜ਼ ਤੋਂ ਛੁੱਟ 'ਅੰਮ੍ਰਿਤਸਰ', 'ਸਤਸਰ' ਆਦਿਕ ਲਫ਼ਜ਼ ਭੀ ਇਸੇ ਹੀ ਭਾਵ ਵਿਚ ਵਰਤੇ ਗਏ ਹਨ; ਜਿਵੇਂ: (1) ਸਚਾ ਤੀਰਥੁ ਜਿਤੁ 'ਸਤ ਸਰਿ' ਨਾਵਣੁ ਗੁਰਮੁਖਿ ਆਪਿ ਬੁਝਾਏ ॥ (ਪੰਨਾ 753)। (2) ਗੁਰਿ 'ਅੰਮ੍ਰਿਤ ਸਰਿ' ਨਵਲਾਇਆ ਸਭਿ ਲਾਥੇ ਕਿਲਬਿਖ ਪੰਞੁ ॥ (ਪੰਨਾ 732)। (3) ਤਿਨ ਮਿਲਿਆ ਮਲੁ ਸਭ ਜਾਏ 'ਸਚੈ ਸਰਿ' ਨ੍ਹਾਏ ਸਚੈ ਸਹਜਿ ਸੁਭਾਏ ॥ (ਪੰਨਾ 585)।

(5) ਪਾਵਏ: 'ਰਾਮਕਲੀ ਸਦੁ' ਵਿਚ ਇਸੇ ਲਫ਼ਜ਼ ਵਰਗੇ ਹੇਠ-ਲਿਖੇ ਹੋਰ ਲਫ਼ਜ਼ ਆਏ ਹਨ: ਸਮਾਵਏ-ਪਉੜੀ 1। ਭਾਵਏ-ਪਉੜੀ 3 ਅਤੇ 5। ਮੇਲਾਵਏ-ਪਉੜੀ 3। ਭਾਵਏ-ਪਉੜੀ 4। ਪੈਨਾਵਏ-ਪਉੜੀ 4। ਇਹ ਉਪਰਲੇ ਸਾਰੇ ਸ਼ਬਦ 'ਵਰਤਮਾਨ ਕਾਲ' 'ਅੰਨ-ਪੁਰਖ, ਇਕ-ਵਚਨ' ਵਿਚ ਹਨ। 'ਪਾਵਹੇ', 'ਧਿਆਵਹੇ' ਬਹੁ-ਵਚਨ ਹਨ। ਆਓ, ਹੁਣ ਇਹਨਾਂ ਦੇ ਅਰਥ ਨੂੰ ਮੁੜ ਵਿਚਾਰੀਏ: (1) ਗੁਰਸਬਦਿ ਸਮਾਵਏ-'ਗੁਰੂ ਦੇ ਸ਼ਬਦ ਦੀ ਰਾਹੀਂ ਸਮਾਂਦਾ ਹੈ'। (ਪ੍ਰ:) ਕੌਣ? (ਉ:) ਗੁਰੂ ਅਮਰਦਾਸ। (2) ਜਿਸੁ ਹਰਿ ਪ੍ਰਭ ਭਾਣਾ ਭਾਵਏ-ਜਿਸ ਨੂੰ ਹਰੀ ਪ੍ਰਭੂ ਦਾ ਭਾਣਾ ਭਾਉਂਦਾ ਹੈ। (3) ਹਰਿ ਆਪਿ ਗਲਿ ਮੇਲਾਵਏ-ਅਕਾਲ ਪੁਰਖ ਆਪ ਗਲੇ ਮਿਲਾ ਲੈਂਦਾ ਹੈ। (4) ਜਿਸੁ ਮਿਤ ਕੀ ਪੈਜ ਭਾਵਏ-ਜਿਸ ਮਨੁੱਖ ਨੂੰ ਆਪਣੇ ਮਿਤ੍ਰ ਦੀ ਵਡਿਆਈ (ਹੁੰਦੀ) ਭਾਉਂਦੀ ਹੈ। (5) ਹਰਿ, ਸਤਿਗੁਰੂ ਪੈਨਾਵਏ-ਅਕਾਲ ਪੁਰਖ ਗੁਰੂ ਨੂੰ ਮਾਣ ਦੇ ਰਿਹਾ ਹੈ। (6) ਹਰਿ ਰੰਗੁ ਗੁਰ ਭਾਵਏ-ਅਕਾਲ ਪੁਰਖ ਦਾ ਪਿਆਰ ਗੁਰੂ ਨੂੰ ਭਾਉਂਦਾ ਹੈ।

ਕ੍ਰਿਆ ਦੇ ਰੂਪ ਵਾਸਤੇ ਹੋਰ ਪ੍ਰਮਾਣ: (ੳ) ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ 'ਪਾਵਏ' ॥ . . ਸਦਾ ਸਿਫਤਿ ਸਾਲਾਹ ਤੇਰੀ ਨਾਮੁ ਮਨਿ 'ਵਸਾਵਏ' ॥3॥ . . ਪਾਵਏ-ਪਾਉਂਦਾ ਹੈ। ਵਸਾਵਏ-ਵਸਾਉਂਦਾ ਹੈ। (ਅ) ਗੁਰ ਪਰਸਾਦੀ ਮਨੁ ਭਇਆ ਨਿਰਮਲੁ, ਜਿਨਾ ਭਾਣਾ 'ਭਾਵਏ' ॥ . . ਕਹੈ ਨਾਨਕੁ ਜਿਸ ਦੇਹਿ ਪਿਆਰੇ, ਸੋਈ ਜਨੁ 'ਪਾਵਏ' ॥8॥ . . ਭਾਵਏ-ਭਾਉਂਦਾ ਹੈ। ਪਾਵਏ-ਪਾਉਂਦਾ ਹੈ। (ੲ) ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਅਹਾਰੁ 'ਪਹੁਚਾਵਏ' ॥ . . ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ 'ਲਾਵਏ' ॥28॥. . ਪਹੁਚਾਵਏ-ਪੁਚਾਉਂਦਾ ਹੈ। ਲਾਵਏ-ਲਾਉਂਦਾ ਹੈ (ਰਾਮਕਲੀ ਮ: 3 ਅਨੰਦੁ)।

ਇਸੇ ਤਰ੍ਹਾਂ: (7) ਹਰਿ ਸਰਿ 'ਪਾਵਏ', -(ਗੁਰੂ ਅਮਰਦਾਸ) ਹਰੀ ਦੇ ਸਰੋਵਰ ਵਿਚ, ਭਾਵ, ਸਤਸੰਗਤ ਵਿੱਚ 'ਪਾਉਂਦਾ' ਹੈ। (ਪ੍ਰ:) ਕੀਹ? (ਉ:) ਪਿੰਡੁ ਪਤਲਿ ਕਿਰਿਆ ਦੀਵਾ ਫੁਲ-ਇਹ ਸਭ ਕੁਝ। ? ਨੋਟ: ਇਥੇ ਪਾਠਕ ਸੱਜਣਾਂ ਦੇ ਚੇਤੇ ਵਾਸਤੇ ਇਹ ਸੂਚਨਾ ਜ਼ਰੂਰੀ ਹੈ ਕਿ 'ਹਰਿਦੁਆਰ' ਵਿੱਚ ਫੁੱਲ ਪਾਣ ਵਾਲੇ ਸੱਜਣ ਪਿੰਡੁ ਪਤਲਿ ਦੀਵਾ ਹਰਿਦੁਆਰ ਨਹੀਂ ਲੈ ਜਾਂਦੇ, 'ਕੇਵਲ ਫੁੱਲ' ਲੈ ਕੇ ਜਾਂਦੇ ਹਨ। ਇਕ ਹੋਰ ਗੱਲ ਵਲ ਭੀ ਧਿਆਨ ਦੇਣ ਦੀ ਲੋੜ ਹੈ। 'ਕਿਰਿਆ' ਕਿਸੇ ਚੀਜ਼ ਦਾ ਨਾਮ ਨਹੀਂ, ਜੋ 'ਹਰਿਦੁਆਰ' ਵਿਚ ਪਾਈ ਜਾ ਸਕੇ। ਪਰ ਸਤਿਗੁਰੂ ਅਮਰਦਾਸ ਇਨ੍ਹਾਂ ਸਭਨਾਂ ਨੂੰ 'ਸਤਸੰਗਤਿ' ਵਿਚ ਪਾਉਂਦਾ ਹੈ, ਭਾਵ, ਇਨ੍ਹਾਂ ਸਭਨਾਂ ਨੂੰ ਸਤਸੰਗ ਤੋਂ ਸਦਕੇ ਕਰਦਾ ਹੈ, ਇਨ੍ਹਾਂ ਸਭਨਾਂ ਨਾਲੋਂ ਸਤਸੰਗ ਕਰਨ ਨੂੰ ਸ੍ਰੇਸ਼ਟ ਸਮਝਦਾ ਹੈ। ? ਨੋਟ: ਸ਼ਬਦ 'ਪੰਡਿਤ' ਸੰਬੰਧੀ ਇੱਕ

ਗੱਲ ਹੋਰ ਭੀ ਚੇਤੇ ਰੱਖਣ ਵਾਲੀ ਹੈ। ਹਿੰਦੂ-ਮਤ ਅਨੁਸਾਰ ਹਰੇਕ ਹਿੰਦੂ ਨੂੰ 'ਪੰਡਿਤ' ਦੀ ਲੋੜ ਸਾਰੀ ਜ਼ਿੰਦਗੀ ਵਿਚ ਦੋ ਵਾਰੀ ਪੈਂਦੀ ਹੈ-ਵਿਆਹ ਵੇਲੇ, ਅਤੇ ਮਰਨ ਪਿੱਛੋਂ 'ਕਿਰਿਆ' ਆਦਿਕ ਵੇਲੇ। ਕਈ ਅਮੀਰ ਲੋਕ ਬਾਲਕ ਜੰਮਣ ਤੇ ਭੀ 'ਪੰਡਿਤ' ਪਾਸੋਂ ਜਨਮ-ਪੱਤ੍ਰੀ ਆਦਿਕ ਬਣਵਾਂਦੇ ਹਨ, ਪਰ ਇਸ ਤੋਂ ਬਿਨਾ ਭੀ ਕੰਮ ਸਰ ਸਕਦਾ ਹੈ, ਵਿਆਹ ਅਤੇ ਮਰਨਾ 'ਪੰਡਿਤ' ਤੋਂ ਬਿਨਾ ਨਹੀਂ ਹੋ ਸਕਦਾ। ਹਿੰਦੂ-ਮਤ ਦੇ ਮੁਕਾਬਲੇ 'ਤੇ ਸਤਿਗੁਰੂ ਜੀ ਨੇ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਆਪਣੇ ਅਕਾਲ ਪੁਰਖ ਦੇ ਪੰਡਿਤਾਂ' (ਭਾਵ, ਵਿਦਵਾਨ 'ਗੁਰਮੁਖ' ਸਤਸੰਗੀਆਂ) ਦਾ ਵਿਚੋਲਾਪਨ ਦੱਸਿਆ ਹੈ। ਮਰਨ ਵੇਲੇ ਦਾ ਜ਼ਿਕਰ ਤਾਂ ਇਸ ਸੱਦ ਵਿਚ ਆ ਗਿਆ ਹੈ। 'ਆਤਮਕ ਵਿਆਹ' ਦਾ ਜ਼ਿਕਰ ਭੀ ਇਸੇ ਤਰ੍ਹਾਂ ਇਉਂ ਮਿਲਦਾ ਹੈ: ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿਰਾਮ ਜੀਉ ॥ 'ਪੰਡਿਤ ਪਾਧੇ' ਆਣਿ ਪਤੀ ਬਹਿ ਵਾਚਾਈਆ ਬਲਿਰਾਮ ਜੀਉ ॥ ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ ॥ ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ ॥ ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ ॥ ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ ਜਾਈ ॥4॥1॥ (ਸੂਹੀ ਮ: 4 ਛੰਤ ਘਰੁ 1)। ਇਥੇ ਪ੍ਰਤੱਖ ਤੌਰ 'ਤੇ 'ਪੰਡਿਤ' ਤੋਂ ਭਾਵ 'ਗੁਰਮੁਖਿ-ਜਨ' ਹੈ। ਬੱਸ! ਸਾਰੀ ਬਾਣੀ ਵਿਚ ਕੇਵਲ ਇਹਨੀਂ ਦੋਹੀਂ ਥਾਈਂ 'ਰੱਬੀ ਪੰਡਿਤਾਂ' ਦਾ ਜ਼ਿਕਰ ਆਇਆ ਹੈ।

ਉਪ੍ਰੋਕਤ ਅਰਥਾਂ ਨੂੰ ਧਿਆਨ ਵਿੱਚ ਰੱਖ ਕੇ ਸਦੁ ਦੀ ਪੰਜਵੀਂ ਪਉੜੀ ਦੇ ਅਰਥ ਇਉਂ ਬਣਦੇ ਹਨ:- ਜੋਤੀ ਜੋਤਿ ਸਮਾਣ ਵੇਲੇ ਗੁਰੂ ਅਮਰਦਾਸ ਜੀ ਨੇ ਆਖਿਆ- (ਹੇ ਭਾਈ!) ਮੇਰੇ ਪਿੱਛੋਂ ਨਿਰੋਲ ਕੀਰਤਨ ਕਰਿਓ, ਕੇਸੋ ਗੋਪਾਲ (ਅਕਾਲ ਪੁਰਖ) ਦੇ ਪੰਡਿਤਾਂ ਨੂੰ ਸੱਦ ਘੱਲਿਓ, ਜੋ (ਆ ਕੇ) ਅਕਾਲ ਪੁਰਖ ਦੀ ਕਥਾ ਵਾਰਤਾ ਪੜ੍ਹਨ; ਮੇਰੇ ਲਈ ਇਹੀ ਪੁਰਾਣ ਦੀ ਕਥਾ ਹੋਵੇਗੀ। (ਚੇਤਾ ਰੱਖਿਓ, ਮੇਰੇ ਪਿੱਛੋਂ) ਅਕਾਲ ਪੁਰਖ ਦੀ ਕਥਾ (ਹੀ) ਪੜ੍ਹਨੀ ਚਾਹੀਦੀ ਹੈ, ਅਕਾਲ ਪੁਰਖ ਦਾ ਨਾਮ ਹੀ ਸੁਣਨਾ ਚਾਹੀਦਾ ਹੈ, ਬੇਬਾਣ ਭੀ ਗੁਰੂ ਨੂੰ (ਕੇਵਲ) ਅਕਾਲ ਪੁਰਖ ਦਾ ਪਿਆਰ ਹੀ ਚੰਗਾ ਲੱਗਦਾ ਹੈ। ਗੁਰੂ (ਤਾਂ) ਪਿੰਡ ਪਤਲਿ, ਕਿਰਿਆ, ਦੀਵਾ ਅਤੇ ਫੁੱਲ-ਇਹਨਾਂ ਸਭਨਾਂ ਨੂੰ ਸਤਸੰਗ ਤੋਂ ਸਦਕੇ ਕਰਦਾ ਹੈ।' ਅਕਾਲ ਪੁਰਖ ਨੂੰ ਪਿਆਰੇ ਲੱਗੇ ਹੋਏ ਗੁਰੂ ਨੇ (ਉਸ ਵੇਲੇ) ਇਉਂ ਆਖਿਆ। ਸਤਿਗੁਰੂ ਨੂੰ ਸੁਜਾਣ ਅਕਾਲ ਪੁਰਖ ਮਿਲ ਪਿਆ। ਗੁਰੂ ਅਮਰਦਾਸ ਜੀ ਨੇ ਸੋਢੀ (ਗੁਰੂ) ਰਾਮਦਾਸ ਜੀ ਨੂੰ (ਗੁਰਿਆਈ ਦਾ) ਤਿਲਕ (ਅਤੇ) ਗੁਰੂ ਦਾ ਸ਼ਬਦ-ਰੂਪ ਸੱਚੀ ਰਾਹਦਾਰੀ ਬਖ਼ਸ਼ੀ ॥5॥

'ਸਤਿਗੁਰੁ ਪੁਰਖੁ ਜਿ ਬੋਲਿਆ; ਗੁਰਸਿਖਾ ਮੰਨਿ ਲਈ ਰਜਾਇ ਜੀਉ ॥ ਮੋਹਰੀ ਪੁਤੁ ਸਨਮੁਖੁ ਹੋਇਆ; ਰਾਮਦਾਸੈ ਪੈਰੀ ਪਾਇ ਜੀਉ ॥ ਸਭ ਪਵੈ ਪੈਰੀ ਸਤਿਗੁਰੂ ਕੇਰੀ; ਜਿਥੈ ਗੁਰੂ ਆਪੁ ਰਖਿਆ ॥ ਕੋਈ ਕਰਿ ਬਖੀਲੀ ਨਿਵੈ ਨਾਹੀ; ਫਿਰਿ ਸਤਿਗੁਰੂ ਆਣਿ ਨਿਵਾਇਆ ॥ ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥ ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥6॥1॥'

ਅਰਥ: ਜਦੋਂ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ (ਕਿ ਸਾਰੇ ਗੁਰੂ ਰਾਮਦਾਸ ਜੀ ਦੇ ਚਰਨੀਂ ਲੱਗਣ, ਤਾਂ) ਗੁਰਸਿੱਖਾਂ ਨੇ (ਗੁਰੂ ਅਮਰਦਾਸ ਜੀ ਦਾ) ਹੁਕਮ ਮੰਨ ਲਿਆ। (ਸਭ ਤੋਂ ਪਹਿਲਾਂ) (ਗੁਰੂ ਅਮਰਦਾਸ ਜੀ ਦੇ) ਪੁੱਤ੍ਰ (ਬਾਬਾ) ਮੋਹਰੀ ਜੀ ਗੁਰੂ ਰਾਮਦਾਸ ਜੀ ਦੇ ਪੈਰਾਂ 'ਤੇ ਪੈ ਕੇ (ਪਿਤਾ ਦੇ) ਸਾਮ੍ਹਣੇ ਸੁਰਖ਼ਰੂ ਹੋ ਕੇ ਆ ਖਲੋਤੇ। ਗੁਰੂ ਰਾਮਦਾਸ ਜੀ ਵਿਚ ਗੁਰੂ (ਅਮਰਦਾਸ ਜੀ) ਨੇ ਆਪਣੀ ਆਤਮਾ ਟਿਕਾ ਦਿੱਤੀ, (ਇਸ ਵਾਸਤੇ) ਸਾਰੀ ਲੋਕਾਈ ਗੁਰੂ (ਰਾਮਦਾਸ ਜੀ) ਦੀ ਪੈਰੀਂ ਆ ਪਈ। ਜੇ ਕੋਈ ਨਿੰਦਾ ਕਰ ਕੇ (ਪਹਿਲਾਂ) ਨਹੀਂ ਸੀ ਭੀ ਨਿੰਵਿਆ, ਉਸ ਨੂੰ ਭੀ ਗੁਰੂ ਅਮਰਦਾਸ ਜੀ ਨੇ ਲਿਆ ਕੇ ਆ ਪੈਰੀਂ ਪਾਇਆ। ਸੁੰਦਰ ਆਖਦਾ ਹੈ-ਹੇ ਸੰਤਹੁ! ਸੁਣੋ, ਅਕਾਲ ਪੁਰਖ ਅਤੇ ਗੁਰੂ ਅਮਰਦਾਸ ਜੀ ਨੂੰ (ਇਹੀ) ਚੰਗਾ ਲੱਗਾ, (ਉਹਨਾਂ ਗੁਰੂ ਰਾਮਦਾਸ ਜੀ ਨੂੰ) ਵਡਿਆਈ ਬਖ਼ਸ਼ੀ; ਧੁਰੋਂ ਅਕਾਲ ਪੁਰਖ ਦਾ ਇਹੀ ਹੁਕਮ ਲਿਖਿਆ ਆਇਆ ਸੀ; (ਇਸ ਵਾਸਤੇ) ਸਾਰਾ ਜਗਤ (ਗੁਰੂ ਰਾਮਦਾਸ ਜੀ ਦੀ) ਪੈਰੀਂ ਪਿਆ ॥6॥1॥

ਸਦੁ ਬਾਣੀ ਦੀ ਵੀਚਾਰ ਤੋਂ ਦੋ ਗੱਲਾਂ ਪ੍ਰਤੱਖ ਰੂਪ ਵਿੱਚ ਸਾਹਮਣੇ ਆਈਆਂ ਹਨ ਕਿ ਗੁਰੂ ਅਮਰ ਦਾਸ ਜੀ ਨੇ ਗੁਰੂ ਨਾਨਕ ਸਾਹਿਬ ਜੀ ਤੋਂ ਚੱਲੀ ਆ ਰਹੀ ਰਵਾਇਤ

ਅਨੁਸਾਰ ਆਪਣੇ ਜਿਉਂਦੇ ਜੀ ਆਪਣੇ ਹੱਥੀਂ ਗੁਰਿਆਈ ਅਗਲੇ ਗੁਰੂ ਗੁਰੂ ਰਾਮਦਾਸ ਜੀ ਨੂੰ ਸੌਂਪੀ। ਇਹ ਰਵਾਇਤ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੱਕ ਚਲਦੀ ਰਹੀ। ਇਸ ਤੋਂ ਸਪਸ਼ਟ ਹੈ ਕਿ ਸਿੱਖ ਧਰਮ ਵਿੱਚ ਅਗਲਾ ਗੁਰੂ ਕੌਣ ਹੋਵੇਗਾ ਇਸ ਦਾ ਫੈਸਲਾ ਗੁਰੂ ਸਾਹਿਬ ਜੀ ਯੋਗਤਾ ਦੇ ਅਧਾਰ 'ਤੇ ਖ਼ੁਦ ਕਰਕੇ ਜਾਂਦੇ ਰਹੇ ਹਨ ਨਾ ਕਿ ਇਸ ਦਾ ਫੈਸਲਾ ਸਿੱਖਾਂ ਨੇ ਵੋਟਾਂ ਪਾ ਕੇ ਕਰਨਾ ਹੈ। ਦੂਸਰਾ ਪੱਖ ਹੈ ਕਿ ਗੁਰੂ ਅਮਰਦਾਸ ਜੀ ਸਿੱਖਾਂ ਨੂੰ ਮ੍ਰਿਤਕ ਪ੍ਰਾਣੀ ਪਿੱਛੋਂ ਰੋਣ ਅਤੇ ਉਸ ਦੀ ਗਤੀ ਲਈ ਕੀਤੀ ਜਾ ਰਹੀ ਫੋਕਟ ਕਿਰਿਆ ਆਦਿਕ ਤੋਂ ਸਖ਼ਤੀ ਨਾਲ ਰੋਕ ਗਏ ਸਨ। ਪਰ ਦੁੱਖ ਦੀ ਗੱਲ ਇਹ ਹੈ ਕਿ ਬਾਣੀ ਦੇ ਅਰਥ ਭਾਵਾਂ ਅਤੇ ਗੁਰਮਤਿ ਫਲਸਫੇ ਨੂੰ ਬਿਨਾਂ ਸਮਝਿਆਂ ਅਨੇਕਾਂ ਤਰ੍ਹਾਂ ਦੇ ਪਾਠ ਕਰਨ ਵਾਲੇ ਬਹੁ ਗਿਣਤੀ ਸਿੱਖ ਅਜੇ ਹਿੰਦੂ ਧਰਮ ਦੇ ਫੋਕਟ ਕਰਮ ਕਾਂਡਾਂ ਵਿੱਚੋਂ ਨਹੀਂ ਨਿਕਲ ਸਕੇ। ਬੇਸ਼ੱਕ ਮ੍ਰਿਤਕ ਪ੍ਰਾਣੀ ਪਿੱਛੋਂ ਪਾਠ ਤਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਕੀਤਾ ਜਾਂਦਾ ਹੈ ਪਰ ਸਾਰੇ ਕਰਮ ਕਾਂਡ ਉਹੀ ਕੀਤੇ ਜਾਂਦੇ ਹਨ ਜਿਨ੍ਹਾਂ ਦੇ ਕਰਨ ਦੀ ਪ੍ਰੇਰਣਾ ਗਰੁੜ ਪੁਰਾਣ ਵਿੱਚੋਂ ਮਿਲਦੀ ਹੈ। ਆਓ ਜਦੋਂ ਅਸੀਂ 2 ਅਸੂ (16 ਸਤੰਬਰ) ਨੂੰ 4 ਗੁਰਪੁਰਬ ਇਕੱਠੇ ਮਨਾ ਰਹੇ ਹਾਂ ਉਸ ਸਮੇਂ ਉਨ੍ਹਾਂ ਦੀ ਬਾਣੀ ਅਤੇ ਸਿੱਖਿਆ ਨੂੰ ਵੀ ਮਨ ਵਿੱਚ ਵਸਾ ਕੇ ਫੋਕਟ ਕਰਮ ਕਾਂਡਾਂ ਵਿੱਚੋਂ ਨਿਕਲ ਕੇ ਗੁਰਮਤਿ ਨੂੰ ਅਪਣਾਈਏ।

ਸੰਤ ਸਮਾਜ-ਸਿਆਸੀ ਜਮਾਤ ਦਾ ਗੱਠਜੋੜ ਜਿੱਥੇ ਗੁਰਮਤਿ ਵਿੱਚ ਮਨਮਤਿ ਦੀ ਰਲਾਵਟ ਕਰਕੇ ਸਿੱਖੀ ਦਾ ਨੁਕਸਾਨ ਕਰ ਰਿਹਾ ਹੈ ਉਥੇ ਮੱਸਿਆ, ਸੰਗ੍ਰਾਂਦਾਂ, ਪੂਰਨਮਾਸੀਆਂ ਮਨਾਉਣ ਦੇ ਚੱਕਰ ਵਿੱਚ ਇਤਿਹਾਸਕ ਘਟਨਾਵਾਂ ਦੀਆਂ ਤਰੀਖਾਂ ਵਿੱਚ ਅਸਥਿਰਤਾ ਲਿਆ ਕੇ ਇਤਿਹਾਸ ਨੂੰ ਵਿਗਾੜ ਰਿਹਾ ਹੈ। ਪਹਿਲਾਂ ਗੁਰਪੁਰਬ ਚੰਦਰਮਾਂ ਦੀਆਂ ਤਿਥਾਂ ਅਨੁਸਾਰ ਸੁਦੀਆਂ ਵਦੀਆਂ ਦੇ ਹਿਸਾਬ ਮਨਾਏ ਜਾਂਦੇ ਸਨ। ਪਰ ਸਿੱਖਾਂ ਦੀ ਚਿਰੋਕਣੀ ਮੰਗ ਪੂਰੀ ਕਰਨ ਲਈ ਸ: ਪਾਲ ਸਿੰਘ ਪੁਰੇਵਾਲ ਨੇ ਗੁਰਬਾਣੀ ਵਿੱਚ ਦਰਜ ਮਹੀਨਿਆਂ ਦੀਆਂ ਰੁੱਤਾਂ ਅਤੇ ਵਿਸ਼ਵਭਰ ਵਿੱਚ ਪ੍ਰਚਲਤ ਸਾਂਝੇ ਕੈਲੰਡਰ (ਈਸਵੀ ਸੰਨ) ਨਾਲ ਮਿਲਾ ਕਿ ਗੁਰੂ ਰਾਮਦਾਸ ਜੀ ਦੀ ਗੁਰਿਆਈ, ਗੁਰੂ ਅਮਰਦਾਸ ਜੀ ਦਾ ਜੋਤੀ ਜੋਤ ਸਮਾਉਣ, ਗੁਰੂ ਅਰਜੁਨ ਸਾਹਿਬ ਜੀ ਦੀ ਗੁਰਿਆਈ ਅਤੇ ਗੁਰੂ ਰਾਮਦਾਸ ਜੀ ਦਾ ਜੋਤੀਜੋਤ ਗੁਰਪਰਬ ਦਾ ਦਿਹਾੜਾ 2 ਅੱਸੂ ਹਮੇਸ਼ਾਂ ਲਈ 16 ਸਤੰਬਰ ਨੂੰ ਨਿਸਚਤ ਕਰ ਦਿੱਤਾ। ਜੂਲੀਅਨ ਕੈਲੰਡਰ ਵਿੱਚ 1782 ਵਿੱਚ ਕੀਤੀ 10 ਦਿਨਾਂ ਦੀ ਅਡਜਸਮੈਂਟ ਅਤੇ ਬਿਕ੍ਰਮੀ ਕੈਲੰਡਰ ਦੇ ਸਾਲ ਦੀ ਲੰਬਾਈ ਈਸਵੀ ਸੰਨ ਦੀ ਲੰਬਾਈ 1964 ਤੋਂ ਪਹਿਲਾਂ ਤਕਰੀਬਨ 24 ਮਿੰਟ ਅਤੇ 1964 ਵਿੱਚ ਹਿੰਦੂ ਵਿਦਵਾਨਾਂ ਵੱਲੋਂ ਕੀਤੀ ਸੋਧ ਉਪ੍ਰੰਤ ਤਕਰੀਬਨ 20 ਮਿੰਟ ਵੱਡਾ ਹੋਣ ਕਰਕੇ 4 ਕੁ ਦਿਨਾਂ ਦਾ ਹੋਰ ਫਰਕ ਪੈਣ ਕਰਕੇ 1574-81 ਵਿੱਚ ਆਉਣ ਵਾਲਾ 1 ਸਤੰਬਰ ਹੁਣ ਤਕਰੀਬਨ 16 ਸਤੰਬਰ ਹੀ ਬਣਦਾ ਹੈ। 2010 ਵਿੱਚ ਸੰਤ ਸਮਾਜ ਅਤੇ ਸ਼੍ਰੋਮਣੀ ਕਮੇਟੀ ਨੇ ਆਰਐੱਸਐੱਸ ਦੀ ਖੁਸ਼ੀ ਹਾਸਲ ਕਰਨ ਲਈ ਨਾਨਕਸ਼ਾਹੀ ਕੈਲੰਡਰ ਦੇ ਮਹੀਨਿਆਂ ਦੇ ਆਰੰਭ ਦੀਆਂ ਮਿਤੀਆਂ ਤਾਂ ਬਿਕ੍ਰਮੀ ਕੈਲੰਡਰ ਦੀਆਂ ਸੰਗ੍ਰਾਂਦਾਂ ਨਾਲ ਮਿਲਾ ਦਿੱਤੀਆਂ ਪਰ ਕੁਝ ਗੁਰਪੁਰਬ ਪੁਰਾਣੀ ਮਰਿਆਦਾ ਅਨੁਸਾਰ ਸੁਦੀਆਂ ਵਦੀਆਂ ਦੇ ਹਿਸਾਬ ਨਿਸਚਤ ਕਰ ਦਿੱਤੀਆਂ ਅਤੇ ਕੁਝ ਦੀਆਂ ਤਰੀਖਾਂ ਨਾਨਕਸ਼ਾਹੀ ਕੈਲੰਡਰ ਮੁਤਾਬਿਕ ਅੰਗਰੇਜੀ ਮਹੀਨਿਆਂ ਦੀਆਂ ਰੱਖ ਕੇ ਕੈਲੰਡਰ ਨੂੰ ਇੱਕ ਤਰ੍ਹਾਂ ਮਿਲਗੋਭਾ ਬਣਾ ਦਿੱਤਾ। ਇਸ ਹਿਸਾਬ ਨਾਲ ਉਨ੍ਹਾਂ ਨੇ ਇਨ੍ਹਾਂ ਚਾਰੇ ਗੁਰਪੁਰਬਾਂ ਦੀ ਤਰੀਖ 16 ਸਤੰਬਰ ਨਿਸਚਤ ਕਰ ਲਈ। ਪਰ ਵਿਗਾੜੇ ਗਏ ਕੈਲੰਡਰ ਵਿੱਚ ਇਹ 16 ਸਤੰਬਰ 2011 ਵਿੱਚ 31 ਭਾਦੋਂ; 2012 ਵਿੱਚ 1 ਅੱਸੂ, 2013 ਵਿੱਚ 1 ਅੱਸੂ ਨੂੰ ਆਇਆ ਸੀ ਅਤੇ ਹੁਣ 2014 ਵਿੱਚ ਵੀ 1 ਅੱਸੂ ਨੂੰ ਆ ਰਿਹਾ ਹੈ। ਸੰਤ ਸਮਾਜ ਅਤੇ ਸ਼੍ਰੋਮਣੀ ਕਮੇਟੀ ਕੋਲ ਇਸ ਗੱਲ ਦਾ ਕੋਈ ਜਵਾਬ ਨਹੀਂ ਹੈ ਕਿ ਉਨ੍ਹਾਂ ਨੇ ਇਹ 16 ਸਤੰਬਰ ਦੀ ਤਰੀਖ ਕਿਹੜੇ ਇਤਿਹਾਸਕ ਹਵਾਲੇ ਤੋਂ ਲਈ ਹੈ ਅਤੇ ਨਾਨਕਸ਼ਾਹੀ ਕੈਲੰਡਰ; ਜਿਸ ਵਿੱਚ 16 ਸਤੰਬਰ ਹਮੇਸ਼ਾਂ ਹੀ ਇਤਿਹਾਸਕ ਦਿਨ 2 ਅੱਸੂ ਨੂੰ ਹੀ ਆਉਂਦੀ ਸੀ ਉਹ ਕਿਉਂ ਮਨਜ਼ੂਰ ਨਹੀਂ ਹੈ? ਇਹ ਸਵਾਲ ਸਾਰੇ ਸਿੱਖਾਂ ਨੂੰ ਸ਼੍ਰੋਮਣੀ ਕਮੇਟੀ ਅਤੇ ਸੰਤ ਸਮਾਜ ਤੋਂ ਪੁੱਛਣਾ ਚਾਹੀਦਾ ਹੈ ਤਾਂ ਕਿ ਅਸੀਂ ਆਪਣੇ ਇਤਿਹਾਸ ਨੂੰ ਸਾਂਭ ਸਕੀਏ।

9855480797

---- 0 ----

# ਵਰਲਡ ਕਬੱਡੀ ਕੱਪ ਦਾ ਉਦਘਾਟਨ ਸਮਾਰੋਹ ਤੇ ਸਾਡਾ ਵਿਰਸਾ

*ਜਸਵੰਤ ਸਿੰਘ ਜੈਪੁਰ*

ਮੈਂ ਕੁੱਝ ਦਿਨ ਪਹਿਲਾਂ ਵਰਲਡ ਕਬੱਡੀ ਕੱਪ ਦਾ ਸਮਾਰੋਹ ਟੀ.ਵੀ. 'ਤੇ ਦੇਖ ਰਿਹਾ ਸਾਂ, ਜਿਸ ਨੂੰ ਜੋ ਅੱਜ ਕੱਲ੍ਹ ਦੇ ਸਭਿਆਚਾਰ ਦੇ ਗਰੁਪ ਵਿੱਚ ਨਾਲ ਜਾਣੇ ਜਾਂਦੇ ਪੇਸ਼ ਕਰ ਰਹੇ ਸਨ। ਇਸ ਨੂੰ ਨੰਗਾ ਨਾਚ ਕਿਹਾ ਜਾਵੇ ਤਾਂ ਜ਼ਿਆਦਾ ਠੀਕ ਹੋਵੇਗਾ। ਇਸ ਵਿੱਚ ਕੁੜੀਆਂ ਵੀ ਸ਼ਾਮਲ ਸਨ। ਸਾਡੇ ਪੰਜਾਬ ਦੇ ਲੋਕ ਤੇ ਖਾਸ ਕਰਕੇ ਸਿੱਖ ਧਰਮ ਦੇ ਸਰਪ੍ਰਸਤ ਮਸਤ ਤੇ ਮਗਨ ਸੁਰਤਾਂ ਸਮੇਤ ਪਰਿਵਾਰ ਵੇਖ ਰਹੇ ਸਨ। ਇਹ ਨੰਗਾ ਨਾਚ ਵੇਖ ਕੇ ਬਹੁਤ ਦੁੱਖ ਹੋਇਆ ਤੇ ਸ਼ਰਮ ਵਿੱਚ ਸਿਰ ਝੁੱਕ ਗਿਆ। ਗੁਰੂ ਨਾਨਕ ਦੇਵ ਜੀ ਦੀ ਉਚਾਰੀ ਹੋਈ 'ਬਾਬਰ ਬਾਣੀ' ਯਾਦ ਆ ਗਈ। ਰਾਜਿ ਰੰਗੁ ਮਾਲਿ ਰੰਗੁ, ਰੰਗਿ ਰਤਾ ਨਚੈ ਨੰਗੁ॥ 142॥ ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥ ਅੰਗ 722 ॥ ਮੇਰੇ ਮਨ ਵਿੱਚ ਸਵਾਲ ਉੱਠ ਰਹੇ ਹਨ ਤੇ ਪੁਛਣਾ ਚਾਹੁੰਦਾ ਹੈ, ਕੀ ਸਾਡਾ ਧਰਮ ਤੇ ਬਾਣੀ ਵਿੱਚ ਕੁੱਝ ਦੱਸਦੀ ਹੈ? ਕੀ ਸਾਡੀ ਪੁਰਾਣੀ ਵਿਰਾਸਤ ਵਿੱਚ ਇਹ ਸਭਿਅਤਾ ਤੇ ਸਭਿਆਚਾਰ ਪੰਜਾਬੀਆਂ ਨੂੰ ਮਿਲਿਆ ਹੈ ਖਾਸ ਕਰਕੇ ਸਿੱਖਾਂ ਨੂੰ? ਸਵਾਲ ਇਹ ਵੀ ਉਠਦਾ ਹੈ ਕਿ, ਕੀ ਅਸੀਂ ਆਪਣੀਆਂ ਧੀਆਂ ਭੈਣਾਂ ਨੂੰ ਅਸ਼ਲੀਲ ਪਹਿਰਾਵੇ ਵਿੱਚ ਨੱਚਦੀਆਂ ਨੂੰ ਵੇਖਣਾ ਪਸੰਦ ਕਰਾਂਗੇ? ਇਹ ਬੜੇ ਗੌਰ ਨਾਲ ਸੋਚਣਾ ਵਾਲਾ ਮਸਲਾ ਹੈ। ਕੀ ਸਾਡੀ ਆਤਮਾ ਇਸ ਨੂੰ ਸਵੀਕਾਰਦੀ ਹੈ? ਸਾਡੇ ਰਹਿਤਨਾਮਿਆਂ ਦਾ ਉਦੇਸ਼ ਹੈ-

ਪਰ ਬੇਟੀ ਕੋ ਬੇਟੀ ਜਾਨੈ, ਪਰ ਇਸਤ੍ਰੀ ਕੋ ਮਾਤ ਬਖਾਨੈ,
ਅਪਨੀ ਇਸਤ੍ਰੀ ਸੋ ਰਤ ਹੋਈ, ਰਤਿਹਵਾਨ ਗੁਰ ਕਾ ਸਿੰਘ ਸੋਈ॥

ਮੈਨੂੰ ਇਹ ਸਭ ਕੁੱਝ ਵੇਖਕੇ ਸਤਿਕਾਰਯੋਗ ਗੁਰਸਿੱਖ ਆਲਾ ਸਿੰਘ ਦੀ ਆਪ ਬੀਤੀ ਯਾਦ ਆ ਗਈ। ਉਹ ਆਪਣੇ ਪਿੰਡ ਇਕ ਦਿਨ ਕੋਠੇ 'ਤੇ ਚੜ੍ਹੇ ਸਨ ਕਿ ਅਚਾਨਕ ਕਿਸੇ ਦੂਜੇ ਘਰ ਵਿੱਚ ਵਿਹੜੇ ਵਿੱਚ ਜਵਾਨ ਲੜਕੀ ਇਸ਼ਨਾਨ ਕਰਦੀ ਦਿਸ ਪਈ। ਉਹ ਫਟਾ ਫੱਟ ਕੋਠੇ ਤੋਂ ਉਤਰ ਕੇ ਆਏ ਤੇ ਲੜਕੀ ਦੇ ਪਿਤਾ ਨੂੰ ਸੱਦ ਕੇ ਕਿਹਾ ਕਿ, 'ਆਪ ਇਹ ਪੈਸੇ ਲੈ ਜਾਓ ਤੇ ਬੱਚੀ ਦਾ ਛੇਤੀ ਵਿਆਹ ਕਰ ਦਿਉ, ਸੁੱਖ ਨਾਲ ਸਿਆਣੀ ਹੋ ਗਈ ਹੈ'। ਅੱਜ ਦੇ ਸਿੱਖ ਕੌਮ ਦੇ ਸਰਪ੍ਰਸਤ ਕਿੱਥੇ ਖੜੇ ਹਨ? ਆਪੇ ਸੰਗਤ ਅੰਦਾਜ਼ਾ ਲਗਾ ਸਕਦੀ ਹੈ ਜੀ। ਸਿੱਖ ਧਰਮ ਦੀ ਗੁਰਬਾਣੀ ਮੁਤਾਬਕ ਅਗਵਾਈ ਕਰ ਰਹੇ ਹਨ? ਕੀ ਇਹ ਆਪਣੇ ਆਪ ਨੂੰ ਗੁਰਸਿੱਖ ਕਹਾਉਣ ਦਾ ਹੱਕ ਰੱਖਦੇ ਹਨ?

ਅੱਜ ਦੀ ਸਭਿਆਚਾਰਕ ਜੁੰਡਲੀ ਨਵੀਂ ਪੀੜ੍ਹੀ ਦੇ ਸਾਧਾਰੀ ਸਰੂਪ ਨੂੰ ਵਿਗਾੜਨ ਵਿੱਚ ਤੇ ਨਸ਼ਿਆਂ 'ਚ ਡੋਬਣ ਲਈ ਵੱਧ ਤੋਂ ਵੱਧ ਦੋਸ਼ੀ ਹੈ। ਇਨ੍ਹਾਂ ਦਾ ਰੋਲ ਮੀਰ ਮੰਨੂ, ਵਜ਼ੀਰ ਖਾਂ ਤੇ ਜ਼ਕਰੀਆ ਖਾਨ ਤੋਂ ਘੱਟ ਨਹੀਂ ਹੈ। ਸਿੰਘ ਤੇ ਸਿੱਖ ਗੌਰਵ ਮਈ ਵਿਰਸਾ ਨਾ ਹੁੰਦਾ ਤਾਂ ਆਪਣੇ ਨਾਵਾਂ ਨਾਲ 'ਸਿੰਘ' ਜਾਂ 'ਕੌਰ' ਸ਼ਬਦ ਲਾਉਣੋਂ ਹੱਟ ਜਾਂਦੇ। ਅਜਿਹੇ ਵੀਰਾਂ ਭੈਣਾਂ ਨੂੰ ਦਾਸ ਸੁਚੇਤ ਕਰਦਾ ਹੈ ਕਿ ਇਹ ਗੌਰਵ ਮਈ ਵਿਰਸਾ ਸੀਸ ਭੇਟ ਕਰਕੇ ਪ੍ਰਾਪਤ ਹੋਇਆ ਸੀ। ਅੱਜ ਸਿੱਖ ਧਰਮ ਖਤਮ ਹੋਣ ਦੇ ਕਗਾਰ 'ਤੇ ਨਜ਼ਰ ਆ ਰਿਹਾ ਹੈ। ਖਾਸ ਕਰਕੇ ਪੰਜਾਬ ਵਿੱਚ, ਜੋ ਸਿੱਖੀ ਦਾ ਧੁਰਾ ਹੈ। ਹਾਲਾਤ ਤਾਂ ਬਹੁਤ ਹੀ ਚਿੰਤਾਜਨਕ ਹਨ। ਦਾਸ ਦੀ ਬੇਨਤੀ ਹੈ ਕਿ ਸਿੱਖੀ ਸਰੂਪ ਵਿੱਚ ਰਹਿ ਕੇ ਗੁਰਬਾਣੀ ਦੇ ਦਸ਼ਮੇਸ਼ ਜੀ ਦੇ ਗੀਤ ਗਾਉਣ ਜਿਸ ਨਾਲ ਨਵੀਂ ਪੀੜ੍ਹੀ 'ਤੇ ਚੰਗਾ ਪ੍ਰਭਾਵ ਪਵੇਗਾ। ਇਸ ਦੋਸ਼ ਤੋਂ ਸ਼੍ਰੋਮਣੀ ਕਮੇਟੀ, ਅਕਾਲੀ ਪਾਰਟੀ ਜੋ ਕਿ ਸਿੱਖ ਕੌਮ ਦੀ ਅਗਵਾਈ ਕਰਦੀ ਹੈ ਤੇ ਮਾਤਾ ਪਿਤਾ ਇਸ ਜ਼ਿੰਮੇਵਾਰੀ ਤੋਂ ਮੁਨਕਰ ਨਹੀਂ ਹੋ ਸਕਦੇ। ਆਰਥਿਕ ਗਿਰਾਵਟ ਤੇ ਟੀ.ਵੀ. ਚੈਨਲਾਂ, ਸਿਨੇਮਾਂ ਨੇ ਸਿੱਖ ਸਰੂਪ ਨੂੰ ਵਿਗਾੜਨ ਵਿੱਚ ਮਾਰੂ ਪ੍ਰਭਾਵ ਪਾਇਆ ਹੈ। ਨਵੀਂ ਪੀੜ੍ਹੀ ਵਿੱਚ ਬੇਰੁਜ਼ਗਾਰੀ ਦਾ ਵਾਧਾ ਹੋਇਆ ਹੈ। ਭੁੱਖ ਮਰੀ ਮੌਤ ਦੀ ਸ਼ਕਲ ਵਿੱਚ ਡਰਾਉਣ ਲੱਗ ਪਈ ਹੈ ਜਿਸ ਕਰਕੇ ਨਵੀਂ ਪੀੜ੍ਹੀ ਸਿੱਖ ਧਰਮ ਤੋਂ ਭਟਕ ਗਈ ਹੈ ਤੇ ਸਿੱਖ ਸਰੂਪ ਗਾਇਬ ਹੋਣ ਦਾ ਵੀ ਕਾਰਨ ਬਣ ਰਹੀ ਹੈ। ਮਜਬੂਰੀ ਅਕਲ ਦਲੀਲ ਤੇ ਅਖਲਾਕ 'ਤੇ ਲੋਹੇ ਦੀ ਚਾਦਰ ਤਾਣ ਦਿੰਦੀ ਹੈ।

ਖੈਰ! ਡੁੱਲ੍ਹੇ ਬੇਰਾਂ ਦਾ ਕੁੱਝ ਨਹੀਂ ਵਿਗੜਿਆ। ਅੱਜ ਵੀ ਇਨ੍ਹਾਂ ਕੁਰਹਿਤਾਂ 'ਤੇ ਕਾਬੂ ਪਾਇਆ ਜਾ ਸਕਦਾ ਹੈ। ਕੁੱਝ ਸੁਝਾਅ ਇਸ ਪ੍ਰਕਾਰ ਹਨ-

1. ਛੋਟੀ ਉਮਰ ਤੋਂ ਹੀ ਬੱਚਿਆਂ ਨੂੰ ਬਾਣੀ ਦੇ ਲੜ ਲਾਇਆ ਜਾਵੇ। ਸਿੱਖ ਧਰਮ ਦੀ ਸੂਰਬੀਰਤਾ ਤੇ ਸਾਡੇ ਪੁਰਾਣੇ ਸਭਿਆਚਾਰ ਵਿਰਸੇ ਤੋਂ ਜਾਣੂ ਕਰਵਾਇਆ ਜਾਵੇ।
2. ਨਸ਼ਿਆਂ ਦੇ ਮਾਰੂ ਪ੍ਰਭਾਵ ਤੋਂ ਮਾਪੇ ਜਾਗਰੂਕ ਕਰਨ। ਆਪ ਵੀ ਇਸ ਕੁਰਹਿਤ ਤੋਂ ਦੂਰ ਰਹਿਣ। ਖਰਬੂਜ਼ਾ, ਖਰਬੂਜ਼ੇ ਨੂੰ ਵੇਖ ਕੇ ਰੰਗ ਫੜਦਾ ਹੈ।
3. ਸਿੱਖ ਕੌਮ ਬਹੁਤ ਸ਼ਰਧਾਲੂ ਤੇ ਦਾਨੀ ਹੈ। ਮਾਇਆ ਦੀ ਕੋਈ ਘਾਟ ਨਹੀਂ ਆਉਂਦੀ ਜੋ ਅੱਜ ਅਸੀਂ ਬੇ ਅਰਥ ਖਰਚ ਕਰੀ ਜਾ ਰਹੇ ਹਾਂ ਜਿਸ ਨਾਲ ਕੋਈ ਲਾਭ ਨਹੀਂ ਹੁੰਦਾ, ਧਾਰਮਿਕ ਕੰਮਾਂ 'ਤੇ ਅਤੇ ਰੀਤੀ ਰਿਵਾਜਾਂ 'ਤੇ ਬੇ-ਫਾਇਦਾ ਖਰਚ ਕਰ ਰਹੇ ਹਾਂ। ਉਹ ਪੈਸਾ ਬੱਚਿਆਂ ਦੇ ਭਵਿੱਖ ਬਣਾਉਣ 'ਤੇ ਖਰਚ ਕੀਤਾ ਜਾਵੇ।
4. ਜ਼ਿਆਦਾ ਤੋਂ ਜ਼ਿਆਦਾ ਦਸਤਕਾਰੀ ਸੰਸਥਾਵਾਂ ਖੋਹਲੀਆਂ ਜਾਣ। ਮੁਢਲੀ ਪੜ੍ਹਾਈ ਤੋਂ ਬਾਅਦ ਬੱਚਿਆਂ ਦੀ ਯੋਗਤਾ ਨੂੰ ਧਿਆਨ ਵਿੱਚ ਰੱਖਦਿਆਂ ਦਸਤਕਾਰੀ ਦੀ ਸਿੱਖਿਆ ਦਿੱਤੀ ਜਾਵੇ ਜਿਸ ਨਾਲ ਉਹ ਆਪਣਾ ਰੁਜ਼ਗਾਰ ਕਮਾਉਣ ਦੇ ਯੋਗ ਬਣ ਸਕਣਗੇ।
5. ਖੇਡਾਂ ਜਿਵੇਂ ਕਿ ਕੱਬਡੀ, ਕ੍ਰਿਕੇਟ, ਫੁੱਟਬਾਲ, ਹਾਕੀ, ਟੈਨਿਸ, ਬੈਡਮਿੰਟਨ, ਦੌੜਾਂ, ਮੁੱਕਾ-ਬਾਜ਼ੀ, ਕੁਸ਼ਤੀਆਂ ਆਦਿ 'ਤੇ ਜ਼ਿਆਦਾ ਤੋਂ ਜ਼ਿਆਦਾ ਜ਼ੋਰ ਦਿੱਤਾ ਜਾਵੇ । ਜਿਸ ਨਾਲ ਬੱਚੇ ਨਸ਼ਿਆਂ ਤੋਂ ਦੂਰ ਰਹਿਣਗੇ। ਟ੍ਰੇਨਿੰਗ ਵਾਸਤੇ ਚੰਗੇ ਮਾਹਿਰ ਕੋਚਜ਼ ਦਾ ਪ੍ਰਬੰਧ ਕੀਤਾ ਜਾਵੇ। ਤਹਿਸੀਲ ਪੱਧਰ 'ਤੇ ਸਟੇਡੀਅਮ ਤਿਆਰ ਕੀਤੇ ਜਾਣ। ਸਮੇਂ ਸਮੇਂ ਟੂਰਨਾਮੈਂਟ ਤੇ ਮੁਕਾਬਲੇ ਕਰਵਾਏ ਜਾਣ, ਜਿਸ ਨਾਲ ਸਾਡੇ ਬੱਚੇ ਨੈਸ਼ਨਲ ਤੇ ਇੰਟਰਨੈਸ਼ਨਲ ਖੇਡਾਂ ਵਿੱਚ ਜਿੱਤ ਪ੍ਰਾਪਤ ਕਰਨ।
6. ਗਰੀਬ ਪਰਿਵਾਰਾਂ ਦੇ ਬੱਚਿਆਂ ਲਈ ਮੁੱਢ ਤੋਂ ਹੀ ਚੰਗੀ ਤੋਂ ਚੰਗੀ ਖੁਰਾਕ ਦਾ ਪ੍ਰਬੰਧ ਕੀਤਾ ਜਾਵੇ।
7. ਅੱਜ ਦੀਆਂ ਸਭਿਆਚਾਰਕ ਟੋਲੀਆਂ ਜੋ ਅਸ਼ਲੀਲ ਪਹਿਰਾਵੇ ਵਿੱਚ ਨੱਚਦੀਆਂ ਤੇ ਗਾਉਂਦੀਆਂ ਹਨ ਦਾ ਹਰ ਪੱਧਰ 'ਤੇ ਵਿਰੋਧ ਕੀਤਾ ਜਾਵੇ। ਅਕਾਲ ਤਖਤ ਦੇ ਜਥੇਦਾਰ ਨੂੰ ਬੇਨਤੀ ਹੈ ਕਿ ਹੁਕਮਨਾਮਾਂ ਜਾਰੀ ਕਰਕੇ ਇਸ 'ਤੇ ਪਾਬੰਦੀ ਲਾਉਣ।
8. ਵਿਆਹ ਸ਼ਾਦੀਆਂ ਸਿੱਖ ਰਹਿਤ ਮਰਿਆਦਾ ਮੁਤਾਬਕ ਬਿਨਾਂ ਦਾਜ ਤੋਂ ਹੀ ਕੀਤੀਆਂ ਜਾਣ। ਫਜ਼ੂਲ ਖਰਚੀ ਬੱਚਿਆਂ ਦੇ ਭਵਿੱਖ ਬਣਾਉਣ 'ਤੇ ਖਰਚ ਕੀਤੀ ਜਾਵੇ। ਇਸ ਨਾਲ ਭਰੂਣ ਹੱਤਿਆ ਵੀ ਖਤਮ ਹੋਵੇਗੀ।
9. ਸਰਕਾਰ ਕੋਈ ਅਜਿਹੀ ਆਬਕਾਰੀ ਨੀਤੀ ਤਿਆਰ ਕਰਕੇ ਸਖਤੀ ਨਾਲ ਲਾਗੂ ਕਰੇ ਜਿਸ ਕਰਕੇ ਨਸ਼ਿਆਂ 'ਤੇ ਰੋਕ ਲੱਗ ਸਕੇ।
10. ਸਕੂਲਾਂ ਵਿੱਚ ਵੱਖਰਾ ਸਲੇਬਸ ਲਾਗੂ ਕਰਕੇ ਬੱਚਿਆਂ ਨੂੰ ਨਸ਼ਿਆਂ ਦੇ ਬੁਰੇ ਪ੍ਰਭਾਵਾਂ ਬਾਰੇ ਦੱਸਿਆ ਜਾਵੇ। ਰਿਸ਼ਟ-ਪੁਸ਼ਟ ਸਰੀਰ ਵਾਸਤੇ ਚੰਗੀ ਖੁਰਾਕ ਦੀ ਜਾਣਕਾਰੀ ਦਿੱਤੀ ਜਾਵੇ।
11. ਪੰਜਾਬੀ ਟੀ.ਵੀ. ਚੈਨਲਾਂ 'ਤੇ ਅਸ਼ਲੀਲ ਪਹਿਰਾਵਾ ਤੇ ਵਿਗਿਆਪਨਾ 'ਤੇ ਪਾਬੰਦੀ ਲਾਈ ਜਾਵੇ। ਸਾਡੇ ਪੁਰਾਣੀ ਲੋਕ ਗੀਤਾਂ ਪਹਿਰਾਵਾ ਤੇ ਸੂਰਬੀਰਾਂ ਦੇ ਇਤਿਹਾਸ ਨੂੰ ਪ੍ਰਦਰਸ਼ਿਤ ਕੀਤਾ ਜਾਵੇ। ਸਕੂਲਾਂ ਕਾਲਜਾਂ ਵਿੱਚ ਅਧਿਆਪਕਾਂ, ਟੀ.ਵੀ. ਅਨਾਊਂਸਰ ਤੇ ਕਮੈਂਟਰੀਟੇਟਰਾਂ 'ਤੇ ਵੀ ਪੁਰਾਣੀ ਸਭਿਅਤਾ ਮੁਤਾਬਕ ਡਰੈਸ ਕੋਡ ਲਾਗੂ ਕੀਤਾ ਜਾਵੇ।
12. ਪੰਜਾਬ ਵਿੱਚ ਸਰਕਾਰੀ ਕਰਮਚਾਰੀ ਜੋ ਆਪਣੇ ਆਪ ਨੂੰ ਸਿੱਖ ਤੇ ਸਿੰਘ ਕਹਾਉਂਦੇ ਹਨ ਉਨ੍ਹਾਂ ਦਾ ਕੇਸਧਾਰੀ ਸਰੂਪ ਰੱਖਣਾ ਵੀ ਲਾਜ਼ਮੀ ਕੀਤਾ ਜਾਵੇ।
13. ਪੰਜਾਬ ਦੀ ਉਪਜਾਊ ਧਰਤੀ ਹੈ। ਪੇਂਡੂ ਲੋਕਾਂ ਦਾ ਪੇਸ਼ਾ ਖੇਤੀਬਾੜੀ 'ਤੇ ਨਿਰਭਰ ਹੈ। ਜ਼ਮੀਨਾਂ ਘੱਟ ਗਈਆਂ ਹਨ। ਇਸ ਦੇ ਨਾਲ ਨਾਲ ਪੋਲਟਰੀ ਫਾਰਮ, ਦੁੱਧ ਦੀਆਂ ਡੇਅਰੀਆਂ, ਸ਼ਹਿਦ ਦੀਆਂ ਮੱਖੀਆਂ ਪਾਲਣ ਲਈ ਉਤਸ਼ਾਹਤ ਕੀਤਾ ਜਾਵੇ। ਡੱਬਾ ਬੰਦ ਵਸਤੂਆਂ ਦੀ ਪੈਕਿੰਗ ਤੇ ਘਰੇਲੂ ਉਦਯੋਗ ਲਾਏ ਜਾਣ ਜਿਸ ਨਾਲ ਵੇਸਟੇਜ ਵੀ ਨਹੀਂ ਹੋਵੇਗੀ ਤੇ ਕਿਸਾਨਾਂ ਨੂੰ ਚੰਗੀ ਕੀਮਤ ਵੀ ਮਿਲੇਗੀ ਤੇ ਰੁਜ਼ਗਾਰ ਵਿੱਚ ਵਾਧਾ ਹੋਵੇਗਾ।

ਸਾਡੇ ਬੱਚਿਆਂ ਵਿੱਚ ਪਹਿਲਾਂ ਵਾਂਗ ਹੀ ਉਦਮ, ਜ਼ਜਬਾ ਤੇ ਗੈਰਤ ਵਿਰਸੇ ਵਿੱਚ ਪ੍ਰਾਪਤ ਹੈ। ਮਿਹਨਤੀ ਵੀ ਹਨ। ਇਹ ਕਿਸੇ ਨਾਲੋਂ ਪਿਛੇ ਹਟਣਾ ਨਹੀਂ ਜਾਣਦੇ। ਖਾਸ ਕਰਕੇ ਸਿੱਖ ਬੱਚੇ। ਮੁਸ਼ਕਲਾਂ ਵਿੱਚੋਂ ਜੇਤੂ ਬਣ ਕੇ ਨਿਕਲਣਾ ਇਨ੍ਹਾਂ ਦੇ ਖੂਨ ਵਿੱਚ ਹੈ। ਆਸ ਕੀਤੀ ਜਾਣੀ ਚਾਹੀਦੀ ਹੈ ਕਿ ਇਨ੍ਹਾਂ ਸੁਝਾਵਾਂ ਨਾਲ ਨਵੀਂ ਪਨੀਰੀ ਦੇ ਸਿੱਖ ਸਰੂਪ ਵਿੱਚ ਸੁਧਾਰ ਹੋਵੇਗਾ ਤੇ ਸਿੱਖੀ ਦਾ ਬੂਟਾ ਫਲੇ ਫੂਲੇਗਾ। ਇਨ੍ਹਾਂ ਨੂੰ ਸਹੀ ਦਿਸ਼ਾ ਦੇਣ ਦੀ ਲੋੜ ਹੈ, ਗੁਰੂ ਸਾਹਿਬਾਨ ਦੇ ਆਸ਼ਿਆਂ ਅਨੁਸਾਰ।

----- 0 -----

09462220067

*ਮਿੰਨੀ ਕਹਾਣੀ*

# ਪਾਵਰ

*ਜਸਪਾਲ ਸਿੰਘ 'ਕੰਵਲ'*

ਅਗੇਮਾ ਵਾਲੇ ਟ੍ਰੈਫਿਕ ਸਿਗਨਲ ਤੋਂ ਲੰਘਦੇ ਹਰੀ ਬੱਤੀ ਤੋਂ ਬਾਅਦ ਯੈਲੋ ਤੇ ਇਕ ਦਮ ਰੈਡ ਹੋ ਗਈ। ਮੇਰੇ ਅੱਗੇ ਇਕ ਹੋਰ ਗੱਡੀ ਸੀ। ਟ੍ਰੈਫਿਕ ਪੁਲਿਸ ਦੇ ਜਵਾਨ ਨੇ ਮੈਨੂੰ ਰੁਕਣ ਦਾ ਇਸ਼ਾਰਾ ਕੀਤਾ ਅਤੇ ਮੈਂ ਪਾਰ ਰੁੱਕ ਗਿਆ।

"ਡ੍ਰਾਇਵਿੰਗ ਲਾਇਸੈਂਸ ਦਿਓ" ਸਿਪਾਹੀ ਨੇ ਕਿਹਾ।

"ਕੀ ਗੱਲ ਹੈ ਜਨਾਬ!" ਮੈਂ ਅੱਗਿਉਂ ਪੁਛਿਆ।

ਸਿਪਾਹੀ ਨੇ ਕਿਹਾ ਕਿ ਤੁਸੀਂ ਰੈੱਡ ਲਾਈਟ ਕਰਾਸ ਕੀਤੀ ਹੈ ਤੇ ਚਲਾਣ ਕੱਟਣਾ ਪਵੇਗਾ। ਹੱਥ ਵਿੱਚ ਚਲਾਣ ਵਾਲੀ ਬੁੱਕ ਲੈ ਕੇ ਉਹ ਮੇਰੀ ਕਾਰ ਦੀ ਅਗਲੀ ਸੀਟ 'ਤੇ ਆ ਬੈਠਾ। ਮੈਂ ਅਧੀਨਗੀ ਨਾਲ ਅਰਜ ਕੀਤੀ ਕਿ ਮੈਂ ਤੇ ਮੇਰੇ ਅੱਗੇ ਵਾਲੀ ਗੱਡੀ ਯੈਲੋ ਲਾਈਟ ਤੇ ਲੰਘੇ ਹਾਂ ਨਾ ਕਿ ਰੈੱਡ ਲਾਈਟ ਕਰਾਸ ਕੀਤੀ ਹੈ। ਪੁਲਸੀਆ ਗੜ੍ਹਕਿਆ ਕਿ ਯੈਲੋ ਲਾਈਟ ਕਰਾਸ ਕਰਨਾ ਵੀ ਟ੍ਰੈਫਿਕ ਨਿਯਮਾਂ ਦੀ ਉਲੰਘਣਾ ਹੈ, ਜਿਸ ਕਾਰਨ ਚਲਾਣ ਤਾਂ ਕੱਟੇਗਾ ਹੀ।

ਮੈਂ ਧੀਰਜ ਨਾਲ ਪੁੱਛਿਆ ਕਿ ਜਨਾਬ ਜੇਕਰ ਯੈਲੋ ਲਾਈਨ ਕਰਾਸ ਕਰਨ 'ਤੇ ਵੀ ਚਲਾਣ ਹੈ, ਤਾਂ ਤੁਸੀਂ ਮੇਰੇ ਤੋਂ ਅਗਲੀ ਗੱਡੀ ਜੋ ਮੇਰੇ ਨਾਲ ਹੀ ਯੈਲੋ ਲਾਈਟ ਕਰਾਸ ਕਰਕੇ ਨਿਕਲੀ ਹੈ, ਫਿਰ ਉਸ ਨੂੰ ਕਿਉਂ ਨਹੀਂ ਰੋਕਿਆ।

"ਉਹ ਤਾਂ ਲੰਘ ਚੁੱਕੀ ਸੀ।" ਪੁਲਸੀਏ ਨੇ ਜਵਾਬ ਦਿੱਤਾ।

ਮੈਂ ਫਿਰ ਨਿਮਰਤਾ ਨਾਲ ਕਿਹਾ ਕਿ ਜਨਾਬ ਇਹ ਤਾਂ ਫਿਰ ਨਾਜਾਇਜ਼ ਹੈ ਕਿ ਤੁਸੀਂ ਉਸ ਨੂੰ ਛੱਡ ਦਿੱਤਾ ਤੇ ਮੈਨੂੰ ਰੋਕ ਲਿਆ। ਇਹ ਤਾਂ ਤੁਹਾਡੀ ਮਰਜ਼ੀ ਹੋਈ ਕਿ ਜਿਸ ਦਾ ਮਰਜ਼ੀ ਹੈ ਚਲਾਣ ਕੱਟ ਦਿਓ ਜਾਂ ਜਿਸ ਨੂੰ ਮਰਜ਼ੀ ਹੈ ਤੁਸੀਂ ਛੱਡ ਦਿਓ। ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਤੁਹਾਡੇ ਹੱਥ ਵਿੱਚ ਪਾਵਰ ਹੈ ਤੁਸੀਂ ਇਸ ਤਰ੍ਹਾਂ ਜਿਸ ਤਰ੍ਹਾਂ ਚਾਹੋ ਇਸ ਦਾ ਇਸਤੇਮਾਲ ਕਰ ਲਵੋ - ਭਾਵੇਂ ਜਾਇਜ਼ ਹੋਵੇ ਜਾਂ ਨਜਾਇਜ਼।

ਨਰਮੀ ਦੇ ਨਾਲ ਮੈਂ ਪੈਂਟ ਦੀ ਪਿਛਲੀ ਜੇਬ 'ਚੋਂ ਵੈਲਟ ਕੱਢੀ ਤੇ ਗੱਡੀ ਦੇ ਡੈਸ਼ ਬੋਰਡ ਉੱਤੇ ਰੱਖ ਦਿੱਤੀ ਤੇ ਕਿਹਾ ਇਹ ਲਓ ਇਸ ਵਿੱਚ ਹੀ ਡ੍ਰਾਇਵਿੰਗ ਲਾਇਸੈਂਸ ਹੈ ਅਤੇ ਪੈਸੇ ਵੀ ਜੋ ਤੁਹਾਡੀ ਮਰਜ਼ੀ ਹੈ, ਕਰ ਲਵੋ। "ਤੁਸੀਂ ਮੇਰੇ ਬੱਚਿਆਂ ਦੀ ਉਮਰ ਦੇ ਹੋ ਤੇ ਮੈਂ ਇਕ ਵਰਿਸ਼ਟ ਨਾਗਰਿਕ ਹਾਂ ਕਿਸੇ ਝਮੇਲੇ 'ਚ ਨਹੀਂ ਪੈਣਾ ਚਾਹੁੰਦਾ।" ਮੈਂ ਕਿਹਾ।

"ਇਸ ਤੋਂ ਪਹਿਲਾਂ ਕਿ ਤੁਸੀਂ ਚਲਾਣ ਕੱਟੋ, ਤੁਹਾਨੂੰ ਮੇਰੀ ਇੱਕ ਛੋਟੀ ਜਿਹੀ ਕਹਾਣੀ ਸੁਣਨੀ ਪਵੇਗੀ।" ਮੈਂ ਜ਼ੋਰ ਦੇ ਕੇ ਕਿਹਾ! ਪੁਲਸੀਏ ਨੇ ਸੁਣਨ ਲਈ ਹਾਮੀ ਭਰ ਦਿੱਤੀ।

ਕਹਾਣੀ ਇਸ ਤਰ੍ਹਾਂ ਹੈ ਕਿ:

ਤਿੰਨ ਬੰਦਿਆਂ ਨੇ ਮਿਲ ਕੇ ਕਿਸੇ ਘਰ ਵਿੱਚ ਚੋਰੀ ਕੀਤੀ। ਤਿੰਨੋ ਹੀ ਪਕੜੇ ਗਏ। ਪੁਲਿਸ ਨੇ ਦੋ ਬੰਦਿਆਂ ਤੋਂ ਰਿਸ਼ਵਤ ਲੈ ਕੇ ਛੱਡ ਦਿੱਤਾ ਪਰ ਤੀਸਰੇ ਚੋਰ 'ਤੇ ਮੁਕੱਦਮਾ ਦਰਜ ਕਰ ਲਿਆ ਅਤੇ ਉਸ ਦਾ ਚਲਾਣ ਜੱਜ ਸਾਹਿਬ ਅੱਗੇ ਪੇਸ਼ ਕਰ ਦਿੱਤਾ।

ਜੱਜ ਸਾਹਿਬ ਨੇ ਚੋਰ ਨੂੰ ਪੁਛਿਆ ਕਿ ਕਿਆ ਉਸ ਨੇ ਚੋਰੀ ਕੀਤੀ ਹੈ। ਚੋਰ ਨੇ ਹਾਂ ਵਿੱਚ ਉੱਤਰ ਦਿੱਤਾ ਅਤੇ ਨਾਲ ਹੀ ਕਿਹਾ ਕਿ ਜਨਾਬ ਇਹ ਚੋਰੀ ਉਸ ਨੇ ਅਕੇਲੇ ਨੇ ਨਹੀਂ ਬਲਕਿ ਤਿੰਨ ਜਣਿਆਂ ਨੇ ਕੀਤੀ ਸੀ। ਪੁਲਿਸ ਨੇ ਦੋ ਚੋਰਾਂ ਨੂੰ ਆਪਣੀ ਪਾਵਰ ਨਾਲ ਛੱਡ ਦਿੱਤਾ ਤੇ ਮੇਰੇ 'ਤੇ ਮੁਕੱਦਮਾ ਦਰਜ ਕਰਕੇ ਮੇਰਾ ਚਲਾਣ ਤੁਹਾਡੇ ਅੱਗੇ ਪੇਸ਼ ਕੀਤਾ ਹੈ। "ਜੱਜ ਸਾਹਿਬ, ਹੁਣ ਤੁਹਾਡੀ ਪਾਵਰ ਹੈ ਤੁਸੀਂ ਮੈਨੂੰ ਸਜਾ ਦੇ ਦਿਓ ਜਾਂ ਬਰੀ ਕਰ ਦਿਓ।" ਜੱਜ ਨੇ ਕੁਝ ਪਲਾਂ ਲਈ ਸੋਚਿਆ ਅਤੇ ਉਸ ਨੂੰ ਆਪਣੀ ਪਾਵਰ ਦਾ ਅਹਿਸਾਸ ਹੋਇਆ ਤਾਂ ਉਸ ਨੇ ਤੀਸਰੇ ਚੋਰ ਨੂੰ ਵੀ ਬਰੀ ਕਰ ਦਿੱਤਾ।

ਪੁਲਸੀਆ ਮੇਰੀ ਕਹਾਣੀ ਸੁਣ ਕੇ ਕੁੱਝ ਨਿਮੋਝੂਣਾ ਜਿਹਾ ਹੋ ਗਿਆ। ਮੈਂ ਕਿਹਾ ਕਿ ਜਨਾਬ ਮੇਰਾ ਹਾਲ ਵੀ ਤੀਸਰੇ ਚੋਰ ਵਰਗਾ ਹੀ ਹੈ। ਹੁਣ ਤੁਹਾਡੀ ਪਾਵਰ ਹੈ ਤੁਸੀਂ ਮੈਨੂੰ ਛੱਡ ਦਿਓ ਜਾਂ ਚਲਾਣ ਕੱਟ ਦਿਓ। ਨਿਮੋਝੂਣਾ ਜਿਹਾ ਹੋਇਆ ਵਿਚਾਰਾਂ ਪੁਲਸੀਆ ਸੀਟ ਤੋਂ ਉੱਠ ਕੇ ਤੁਰ ਪਿਆ ਜਿਵੇਂ ਕਿ ਉਹ ਸਵੈ-ਪੜਚੋਲ ਕਰਦਾ ਹੋਵੇ ਅਤੇ ਬਿਨਾ ਕੁਝ ਬੋਲੇ ਉਥੋਂ ਚਲਾ ਗਿਆ। ਮੈਂ ਵੀ ਗੱਡੀ ਨੂੰ ਸਟਾਰਟ ਕਰਕੇ ਸ਼ੁਕਰੀਆ ਕਰਦੇ ਹੋਇਆ ਆਪਣਾ ਰਾਹ ਫੜਿਆ।

8968968397

----- 0 -----

# ਪੁਸਤਕ ਸਮੀਖਿਆ

*ਭਾਈ ਅਵਤਾਰ ਸਿੰਘ ਹੰਸ*

*ਪੁਸਤਕ ਦਾ ਨਾਂ : ਤਬਲਾ ਸਿਧਾਂਤਕ ਪੱਖ*
*ਲੇਖਕ : ਸ: ਇਕਵਾਕ ਸਿੰਘ ਪੱਟੀ*
*ਪੰਨੇ : 276 ਮੁੱਲ : 300/- ਰੁਪਏ*

ਸ: ਇਕਵਾਕ ਸਿੰਘ ਪੱਟੀ ਖਾਲਸਾ ਪੰਥ ਦੇ ਪ੍ਰਸਿੱਧ ਨਾਮਵਰ ਲੇਖਕ ਹਨ। ਅਕਸਰ ਇਨ੍ਹਾਂ ਦੇ ਖੋਜ ਭਰਪੂਰ ਆਰਟੀਕਲ ਅਖਬਾਰਾਂ, ਮੈਗਜ਼ੀਨ ਵਿੱਚ ਪ੍ਰਕਾਸ਼ਿਤ ਹੁੰਦੇ ਰਹਿੰਦੇ ਹਨ। ਆਪ ਜੀ ਨੇ ਕਈ ਵਾਰ ਹੋਰ ਪ੍ਰਸਿੱਧ ਪੁਸਤਕਾਂ ਦੀ ਰਚਨਾਂ ਵੀ ਕੀਤੀ ਹੈ। ਭਾਈ ਸਾਹਿਬ ਜੀ ਦਾ ਸੰਗੀਤ ਖੇਤਰ ਨਾਲ ਵੀ ਵਿਸ਼ੇਸ਼ ਲਗਾਉ ਹੈ। ਆਪ ਜੀ ਨੇ ਸਿੱਖ ਮਿਸ਼ਨਰੀ ਕਾਲਜ ਸ੍ਰੀ ਆਨੰਦਪੁਰ ਸਾਹਿਬ ਵਿਖੇ 3 ਸਾਲਾ ਗੁਰਮਤਿ ਸੰਗੀਤ ਕੋਰਸ ਦੇ ਤਬਲਾ ਵਾਦਨ ਵਿਚੋਂ 2004 ਵਿੱਚ ਪਹਿਲਾ ਸਥਾਨ ਪ੍ਰਾਪਤ ਕੀਤਾ। ਪ੍ਰਸਿੱਧ ਤਬਲਾ ਵਾਦਕ ਪ੍ਰੋ: ਬਲਜੀਤ ਸਿੰਘ ਜੀ ਆਨੰਦਪੁਰ ਸਾਹਿਬ ਵਾਲੇ ਅਤੇ ਉਸਤਾਦ ਮੁਰਲੀ ਸ੍ਰੀਵਾਸਤਵ ਅਤੇ ਹੋਰ ਮਹਾਨ ਉਸਤਾਦਾਂ ਪਾਸੋਂ ਤਬਲਾ ਵਾਦਨ ਦੀ ਤਾਲੀਮ ਹਾਸਲ ਕਰ ਕੇ ਸਖਤ ਮਿਹਨਤ, ਲਗਨ, ਹਿੰਮਤ ਕਰਕੇ ਆਪ ਜੀ ਨੇ ਤਬਲਾ ਵਾਦਨ ਵਿੱਚ ਚੰਗਾ ਜਸ ਨਾਮਣਾ ਖੱਟਿਆ ਹੈ।

ਸ੍ਰ: ਇਕਵਾਕ ਸਿੰਘ ਪੱਟੀ ਨੇ ਡੂੰਘਾ ਅਧਿਐਨ ਕਰਕੇ ਬੜੀ ਲਗਨ ਅਤੇ ਮਿਹਨਤ ਨਾਲ ਤਬਲੇ ਦੇ ਥਿਊਰੀ ਪੱਖ ਤੋਂ ਪੰਜਾਬੀ ਬੋਲੀ ਵਿੱਚ ਬਹੁਤ ਹੀ ਖੋਜ ਭਰਪੂਰ ਪੁਸਤਕ 'ਤਬਲਾ ਸਿਧਾਂਤਕ-ਪੱਖ' ਤਿਆਰ ਕੀਤੀ ਹੈ। ਭਾਵੇਂ ਇਸ ਤੋਂ ਪਹਿਲਾਂ ਤਬਲੇ ਹਿੰਦੀ, ਅੰਗਰੇਜ਼ੀ ਅਤੇ ਪੰਜਾਬੀ ਵਿੱਚ ਵੀ ਅਨੇਕਾਂ ਪੁਸਤਕਾਂ ਮਿਲਦੀਆਂ ਹਨ ਪਰ ਕਿਸੇ ਵਿਚੋਂ ਸਿਧਾਂਤਕ ਪੱਖ ਸਬੰਧੀ ਭਰਪੂਰ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਵਿਦਿਆਰਥੀਆਂ ਨੂੰ ਇਮਤਿਹਾਨਾਂ ਵੇਲੇ ਬਹੁਤ ਦਿੱਕਤ-ਮੁਸ਼ਕਲ ਆਉਂਦੀ ਸੀ। ਅਨੇਕਾਂ ਪੁਸਤਕਾਂ ਵਿਚੋਂ ਵੀ ਲੋੜੀਂਦੀ ਸਮੱਗਰੀ ਪ੍ਰਾਪਤ ਨਹੀਂ ਹੁੰਦੀ। ਸ: ਪੱਟੀ ਦਾ ਬਹੁਤ ਹੀ ਸ਼ਲਾਘਾਯੋਗ ਉੱਦਮ ਹੈ। ਇਸ ਪੁਸਤਕ ਵਿੱਚ ਤਬਲੇ ਦੇ ਹਰ ਪੱਖ ਨੂੰ ਛੋਹਿਆ ਗਿਆ ਹੈ। ਵਿਦਿਆਰਥੀ ਵਰਗ ਲਈ ਇਹ ਪੁਸਤਕ ਬਹੁਤ ਹੀ ਲਾਹੇਵੰਦ ਸਾਬਤ ਹੋਵੇਗੀ। ਇਸ ਪੁਸਤਕ ਨੂੰ ਚਾਰ ਭਾਗਾਂ ਵਿੱਚ ਵੰਡਿਆ ਗਿਆ ਹੈ।

ਤਬਲਾ ਸਿਧਾਂਤਕ ਪੱਖ ਪੁਸਤਕ ਦੇ ਪਹਿਲੇ ਭਾਗ ਵਿੱਚ 'ਤਬਲੇ ਦਾ ਇਤਿਹਾਸ' ਲੇਖ ਵਿੱਚ ਵੱਖ-ਵੱਖ ਵਿਦਵਾਨ ਸੰਗੀਤਕਾਰਾਂ ਦੇ ਵਿਚਾਰ ਅੰਕਿਤ ਕੀਤੇ ਹਨ। ਇਸ ਤਰ੍ਹਾਂ ਮ੍ਰਿਦੰਗ/ਪਖਾਵਜ ਦਾ ਇਤਿਹਾਸ, ਉਤਪੱਤੀ ਅਤੇ ਬਣਤਰ, ਤਬਲੇ ਦੇ ਅੰਗਾਂ ਬਾਰੇ, 10 ਪ੍ਰਾਣ, ਤਬਲੇ ਦੇ ਘਰਾਣਿਆਂ ਬਾਰੇ, ਭਾਤਖੰਡੇ ਅਤੇ ਵਿਸ਼ਣੂ ਦਿਗੰਬਰ ਤਾਲ ਪੱਧਤੀ, ਪੱਛਮੀ ਤਾਲ ਪੱਧਤੀ, ਦੱਖਣੀ ਤਾਲ ਪੱਧਤੀ, ਕਾਰਨਾਟਕ ਤਾਲ ਪੱਧਤੀ ਦੀਆਂ ਜਾਤੀਆਂ ਸੰਗੀਤ-ਲੋਕ ਸੰਗੀਤ ਵਿੱਚ ਤਾਲ ਦਾ ਮਹੱਤਵ, ਗੁਰਮਤਿ ਸੰਗੀਤ ਵਿੱਚ ਤਬਲੇ ਦਾ ਸਥਾਨ, ਗਾਇਨ, ਵਾਦਨ-ਨ੍ਰਿਤ ਨਾਲ ਤਬਲੇ ਦੀ ਸੰਗੀਤ, ਜੁਗਲਬੰਦੀ, ਤਬਲਾ ਵਾਦਕ ਦੇ ਗੁਣ-ਅਵਗੁਣ ਆਦਿ ਵਿਸ਼ਿਆਂ ਬਾਰੇ ਖੋਜ ਭਰਪੂਰ ਲੇਖ ਹਨ।

ਦੂਜੇ ਭਾਗ ਵਿੱਚ ਤਬਲੇ ਦੇ ਪਰਿਭਾਸ਼ਕ ਸ਼ਬਦ ਜਿਵੇਂ ਕਿ ਤਾਲ, ਸਮ, ਤਲੀ-ਖਾਲੀ, ਲੈਅਕਾਰੀਆਂ, ਗਤ ਕਾਇਤਾ, ਪਰਨ, ਅਵਨੱਧ, ਵਾਦਿਯ, ਘਣ ਵਾਦਿਯ ਅਤੇ ਹੋਰ ਵੀ ਪਰਿਭਾਸ਼ਕ ਸ਼ਬਦਾਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਹੈ।

ਪੁਸਤਕ ਦੇ ਤੀਜੇ ਭਾਗ ਵਿੱਚ ਤਬਲੇ ਦੇ ਵੱਖ-ਵੱਖ ਘਰਾਣਿਆਂ ਦੇ ਪ੍ਰਾਚੀਨ ਅਤੇ ਨਵੀਨ 44 ਪ੍ਰਸਿੱਧ ਉਸਤਾਦ ਤਬਲਾ ਵਾਦਕ ਦੀਆਂ ਜੀਵਨੀਆਂ ਹਨ, ਜਿਨ੍ਹਾਂ ਵਿੱਚ ਉਸਤਾਦ ਬਹਾਦਰ ਸਿੰਘ, ਪ੍ਰੋ: ਰਣਜੀਤ ਸਿੰਘ, ਯੂ.ਐਸ.ਏ. ਉਸਤਾਦ ਲਛਮਣ ਸਿੰਘ, ਉਸਤਾਦ ਕੁਲਵਿੰਦਰ ਸਿੰਘ ਅਤੇ ਪੁਰਾਤਨ ਉਸਤਾਦਾਂ ਵਿਚੋਂ ਉਸਤਾਦ ਕਰੀਮ ਬਖਸ਼, ਉਸਤਾਦ ਅੱਲਾ ਰੱਖਾ ਖਾਂ, ਉਸਤਾਦ ਜ਼ਾਕਿਰ ਹੁਸੈਨ, ਉਸਤਾਦ ਅਹਿਮਦ ਜਾਨ ਥਿਰਕਵਾ, ਪੰਡਿਤ ਕਿਸ਼ਨ ਮਹਾਰਾਜ, ਪੰਡਿਤ ਕੰਠੇ ਮਹਾਰਾਜ, ਭਾਈ ਸੰਤੂ ਜੀ, ਭਾਈ ਨਸੀਰਾ ਜੀ, ਉਸਤਾਦ ਮਲੰਗ ਖਾਂ, ਉਸਤਾਦ ਨਨੂ ਸਹਾਇ ਆਦਿ ਵਿਸ਼ੇਸ਼ ਹਨ।

ਤਬਲਾ ਸਿਧਾਂਤਕ ਪੱਖ ਪੁਸਤਕ ਦੇ ਚੌਥੇ ਭਾਗ ਵਿੱਚ ਤਬਲੇ ਦੇ ਪ੍ਰਚਾਲਿਤ ਤਾਲਾਂ ਦਾ ਵੇਰਵਾ ਦਿੱਤਾ ਗਿਆ ਹੈ। ਤਿੰਨ ਤਾਲ, ਤਿਲਵਾੜਾ, ਸਵਾਰੀ ਤਾਲ, ਝੂਮਰਾ ਤਾਲ, ਆੜਾਚਾਰ ਤਾਲ, ਧਮਾਰ ਤਾਲ, ਰੁਦਰ ਤਾਲ, ਝਪਤਾਲ, ਮੱਤਤਾਲ, ਬਸੰਤ ਤਾਲ, ਪਉੜੀ ਤਾਲ, ਰੂਪਕ ਤਾਲ, ਕਹਿਰਵਾ ਤਾਲ ਆਦਿ ਤਾਲਾਂ ਦਾ ਪਰੀਚੈ ਸਾਹਿਤ ਵਰਣਨ ਹੈ। ਜੇਕਰ ਇਨ੍ਹਾਂ ਤਾਲਾਂ ਦੇ ਨਾਲ ਕਾਇਦੇ ਪਲਟੇ ਆਦਿ ਸਮੱਗਰੀ ਵੀ ਦਿੱਤੀ ਜਾਂਦੀ ਹੈ ਤਾਂ ਹੋਰ ਵੀ ਵਧੀਆ ਹੋਣਾ ਸੀ। ਸ: ਇਕਵਾਕ ਸਿੰਘ ਪੱਟੀ ਨੇ ਇਹ ਖੋਜ ਭਰਪੂਰ ਅਤੇ ਕਾਬਿਲ-ਏ-ਤਾਰੀਫ ਪੁਸਤਕ ਲਿਖ ਕੇ ਸੰਗੀਤ ਖੇਤਰ ਅਤੇ ਪੰਜਾਬੀ ਬੋਲੀ ਦੇ ਪ੍ਰਚਾਰ ਹਿੱਤ ਭਾਰੀ ਯੋਗਦਾਨ ਪਾਇਆ ਹੈ। ਸ੍ਰ: ਇਕਵਾਕ ਸਿੰਘ ਪੱਟੀ ਵਧਾਈ ਦੇ ਪਾਤਰ ਹਨ।ਉਮੀਦ ਕਰਦੇ ਹਾਂ ਕਿ ਇਸ ਪੁਸਤਕ ਤੋਂ ਤਬਲੇ 'ਤੇ ਡਿਗਰੀ-ਡਿਪਲੋਮਾ ਕੋਰਸ ਕਰਨ ਵਾਲੇ ਵਿਦਿਆਰਥੀ ਪੂਰਨ ਲਾਹਾ ਖੱਟਣਗੇ।

---- 0 ----

9814554105

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਕਮਾਲ ਕੀਤਾ ❀

ਬੰਦਾ ਸਿਰਜਿਆ! ਰੱਬਾ! ਕਮਾਲ ਕੀਤਾ,
ਕੁੱਟ ਕੁੱਟ ਭਰੀ ਕਿਉਂ ਏਹਦੇ 'ਚ ਬੇਈਮਾਨੀ?
ਹਰੀ ਭਰੀ ਇਸ ਧਰਤ ਉਜਾੜ ਦਿੱਤੀ,
ਹਰ ਸਮੇਂ ਇਹ ਸੋਚਦਾ ਲਾਭ ਹਾਨੀ।
ਧਨਮਾਲ ਲੁੱਟ ਕੇ, ਜੀਅ ਘਾਤ ਕਰਕੇ,
ਆਪਣੇ ਆਪ ਨੂੰ ਸਮਝਦੈ ਮਹਾਂਦਾਨੀ।
ਚੰਗਾ ਲਾ ਮੈਟੀਰੀਅਲ, ਸੁਚੇਤ ਹੋ ਜਾ!
ਨਹੀਂ ਤੇ ਕੈਲਵੀ ਦੀ ਖੋਹਲੂ ਪਾਜ, ਕਾਨੀ।

----- 0 -----

### ❀ ਮਾਨਸੂਨ ❀

ਚੰਗੀ ਭਲੀ ਇਹ ਵਿਚੜੇ 'ਚ ਖੇਡਦੀ ਰਹੀ,
ਥੋੜ੍ਹੇ ਦਿਨਾਂ ਦੀ ਹੋਰ ਦੀ ਹੋਰ ਹੋਈ।
ਨਾ ਇਹ ਨੱਚਦੀ ਏ, ਨਾ ਇਹ ਟੱਪਦੀ ਏ,
ਏਹ ਦੇ ਸਾਹਵਾਂ ਦੀ ਢਿੱਲੀ ਕਿਉਂ ਡੋਰ ਹੋਈ?
ਸੱਦੋ ਕਾਮਿਲ ਹਕੀਮ ਫੜ ਨਬਜ਼ ਟੋਹੇ,
ਏਹਦੀ ਕੈਲਵੀ ਖਿੜਕਦੀ ਟੋਰ ਹੋਈ।
ਕੀ ਏਹਨੂੰ ਮਹਿੰਗਾਈ ਨੇ ਮਾਰਿਆ ਏ?
ਮਾਨਸੂਨ ਕਿਉਂ ਸਾਡੀ ਕਮਜ਼ੋਰ ਹੋਈ?

----- 0 -----

### ❀ ਗਿਰਗਟੀ ਰੰਗ ❀

ਘਰ, ਗਲੀ ਗੁਆਂਢ ਜਾਂ ਹੈ ਸੰਸਦ,
ਹਰ ਥਾਂ ਸੱਤਾ ਦੀ ਚਲਦੀ ਜੰਗ ਮੀਆਂ।
ਹੋਰ ਰੰਗ ਸਾਰੇ ਹੁਣ ਨੇ ਪਏ ਫਿੱਕੇ,
ਹਰ ਥਾਂ ਲਿਸ਼ਕਦਾ ਗਿਰਗਟੀ ਰੰਗ ਮੀਆ।
ਵਿਹਲੜ ਚੁਸਤ ਚਾਲਾਕ ਨੇ ਐਸ਼ ਕਰਦੇ,
ਕਿਰਤੀ ਕਾਮੇ ਲਈ ਭੁੱਖ ਤੇ ਨੰਗ ਮੀਆਂ।
ਅਸੀਂ ਕੈਲਵੀ ਸੱਪਾਂ ਨੂੰ ਦੋਸ਼ ਦੇਈਏ,
ਘੱਟ ਜ਼ਹਿਰੀ ਨਾ ਬੰਦੇ ਦਾ ਡੰਗ ਮੀਆਂ।

----- 0 -----

### ❀ ਮੱਤ ਸੰਭਾਲ ਆਪਣੀ ❀

ਡੁਲੇ ਬੇਰਾਂ ਦਾ ਭਲਾ ਕੀ ਵਿਗੜਿਆ ਏ,
ਚੁੱਕ, ਪੂੰਝ ਤੇ ਚੁੱਕ ਕੇ ਪਾ ਡੋਲੀ।
ਸੋਚ ਮਿੱਤਰਾ ਨਾਲ ਗੰਭੀਰਤਾ ਦੇ,
ਅੰਨੀ ਤਾਈਂ ਘੜੀਸਦੀ ਵੇਖ ਸੋਲੀ।
ਮੱਤਦਾਨ ਕਰ, ਮੱਤ ਸੰਭਾਲ ਐਪਰ,
ਮੱਤ ਲੀਡਰਾਂ ਨੇ ਪੈਰਾਂ ਹੇਠ ਰੋਲੀ।
ਸੁੱਤੇ ਰਾਂਝੇ ਨੂੰ ਕੈਲਵੀ ਵੱਢ ਚੂੰਡੀ,
ਖੇੜੇ ਲੈ ਚੱਲੇ ਹੀਰ ਪਾ ਡੋਲੀ।

----- 0 -----

### ❀ ਗੱਲ ਗੁਰੂ ਦੀ ❀

ਰਸਮਾਂ ਰੀਤਾਂ ਰਿਵਾਜਾਂ 'ਚ ਲੋਕ ਜਕੜੇ,
ਜੀਵਨ ਭੰਗ ਦੇ ਭਾੜੇ ਗਵਾਈ ਜਾਂਦੇ।
ਹੋਇਆ 'ਧਰਮ' ਤੇ ਹੁਣ 'ਅਧਰਮ' ਹਾਵੀ,
ਡੇਰੇਦਾਰ ਨਿੱਤ ਜਾਲ ਵਿਛਾਈ ਜਾਂਦੇ,
ਲਿਆ ਲੀਡਰਾਂ ਲੁੱਟਦਾ ਹੁਣ ਠੇਕਾ,
ਲੁੱਟ ਲੁੱਟ ਉਹ ਲੋਕਾਂ ਨੂੰ ਖਾਈ ਜਾਂਦੇ।
ਗੱਲ ਗੁਰੂ ਦੀ ਕੈਲਵੀ ਕੌਣ ਸੁਣਦਾ?
ਪਾਠੀ ਕੰਧਾਂ ਨੂੰ ਪਾਠ ਸੁਣਾਈ ਜਾਂਦੇ।

----- 0 -----

9878381474

## ਮਾਂ ਬੋਲੀ

ਬਲਬੀਰ ਸਿੰਘ 'ਬੋਲੀ', 7696357646

ਪੰਜਾਬੀ ਮੇਰੇ ਵੀਰਓ,
ਨਾ ਦਿਲ ਇਹ ਦਾ ਚੀਰਿਓ।
ਹੋਰਨਾ ਭਾਸ਼ਾਵਾਂ ਉੱਤੇ ਡੁੱਲਕੇ,
ਮਾਂ ਬੋਲੀ ਨਾ ਭੁਲਾਇਓ ਕਿਤੇ ਭੁੱਲਕੇ,
ਮਾਂ ਬੋਲੀ ਨਾ ਉਲਾਇਓ ਕਿਤੇ ਭੁੱਲਕੇ।

ਪੜ੍ਹੋ ਅੰਗਰੇਜ਼ੀ ਸਿੱਖੋਂ ਹਿੰਦੀ ਫਾਰਸੀ,
ਉਰਦੂ ਫਰੈਂਚ ਭਾਵੇਂ ਬੋਲੀ ਪਾਰਸੀ।
ਤੁਸੀਂ ਹਰ ਬੋਲੀ ਸਿੱਖੋ,
ਪਰ ਦਿਲ ਉੱਤੇ ਲਿੱਖੋ ਪੰਜਾਬੀ।
ਨਹੀਂ ਛੱਡਣੀ ਪੰਜਾਬੀ ਕਿਸੇ ਮੁੱਲ ਤੇ,
ਮਾਂ ਬੋਲੀ ਨਾ ਉਲਾਇਓ ਕਿਤੇ ਭੁੱਲਕੇ।

ਗੋਰਖ ਦੇ ਟਿੱਲੇ ਨੂੰ ਇਹ ਗਾਹ ਆਈ ਸੀ,
ਸੂਫੀਆਂ ਦੇ ਵਿਹੜੇਆ ਠਉਹ ਪਾਈ ਸੀ।
ਬੜੀ ਮਿਲੀ ਵਡਿਆਈ,
ਜਦੋਂ ਗੁਰੂ ਘਰ ਆਈ।
ਸਿਰ ਇਸਦੇ ਛੱਤਰ ਨੇ ਝੁੱਲਦੇ,
ਮਾਂ ਬੋਲੀ ਨਾ ਉਲਾਇਓ ਕਿਤੇ ਭੁੱਲਕੇ।

ਮਹਾਠੀਆਂ ਨੂੰ ਬੋਲੀ ਮਰਾਠੀ ਆਹਲਾ ਏ,
ਬੰਗਾਲੀਆਂ ਨੂੰ ਬੰਗਲਾ ਤੇ ਮਾਣ ਬਾਹਲਾ ਏ।
ਲਉ ਇਨਾ ਕੋਲੋਂ ਜਾਣ,
ਮਾਂ ਬੋਲੀ ਦਾ ਹੈ ਮਾਣ।
ਹਮ ਤੁਮ ਕੋ ਨਾ ਕਰੋ ਫੁੱਲ ਫੁੱਲ ਕੇ,
ਮਾਂ ਬੋਲੀ ਨਾ ਉਲਾਇਓ ਕਿਤੇ ਭੁੱਲਕੇ।

ਦੂਜੀਆਂ ਭਾਸ਼ਾਵਾਂ ਦੀ ਨਾ ਗੋਲੀ ਬਣ ਜਾਵੇ,
ਗੁਜਰੇ ਜਮਾਨੇ ਦੀ ਨਾ ਬੋਲੀ ਬਣ ਜਾਵੇ।
'ਬੋਲੀ' ਕਰ ਲਵੋ ਹੋਸ਼,
ਤੁਸੀਂ ਹੁਣੇ ਲਵੋ ਸੋਚ।
ਰਹਿਣਾ ਚਾਹੁੰਦੇ ਹੋ ਪੰਜਾਬੀ ਬਿਨ ਰੁੱਲਕੇ,
ਮਾਂ ਬੋਲੀ ਨਾ ਉਲਾਇਓ ਕਿਤੇ ਭੁੱਲਕੇ।

----- 0 -----

## ਸੱਖਣੇ ਧੜ

ਜਸਵੰਤ ਕੜਿਆਲ

ਜਦੋਂ ਖੁੱਲ੍ਹੇ ਅਕਾਸ਼ ਵਿੱਚ,
ਤਲਵਾਰ ਨੰਗੀ ਸੀ।
ਬਾਜਾਂ ਵਾਲੇ ਨੇ ਸਿਰਾਂ ਦੀ,
ਮੰਗ ਮੰਗੀ ਸੀ।
ਪੰਜਾਂ ਨੇ ਸਿਰ ਦੇ ਕੇ,
ਮੰਗ ਮੰਨੀ ਸੀ।
ਉਹ, ਤੂੰ ਹੀ ਸੀ,
ਜਿਸਨੇ ਕੌਮ ਲਈ ਚਾਰ ਪੁੱਤ,
ਤੇ ਹਜ਼ਾਰਾਂ ਸਿਰ ਦਿੱਤੇ।

ਅੱਜ-
ਅਤਿਆਚਾਰ ਦੀ ਅੱਗ ਨੂੰ,
ਰੋਕਣ ਵਾਲਾ ਕੋਈ ਅੱਗੇ ਵਧੇ,
ਸਮਾਂ ਸਿਰਾਂ ਦੀ ਹੋਰ ਮੰਗ ਕਰੇ,

ਪਰ ਅਫਸੋਸ!
ਸਾਡੇ ਕੋਲ ਕੁੱਝ ਵੀ ਨਹੀਂ,
ਕੁਰਬਾਨ ਕਰਨ ਜੋਗਾ।
ਸਾਡੀ ਤਾਂ ਸੋਚ,
ਚਮੜੀ ਤੇ ਦਮੜੀ 'ਚ ਉਲਝ ਗਈ।
ਸਾਨੂੰ 'ਨਿਜ' ਤੋਂ ਪਰ ਵੇਖਣ ਦੀ ਵਿਹਲ ਨਹੀਂ,
ਸਾਡੇ ਧੜਾਂ 'ਤੇ ਸਿਰ ਨਹੀਂ।
ਬਦਲਾ ਖੋਰੀ!
ਸਵਾਰਥ...................,
ਤੇ ਖਚਰਾ ਹਾਸਾ ਹੈ ਸਵਾਰ।
ਬੇ-ਸੀਸ ਹਾਂ ਅਸੀਂ,
ਮੁਆਫ ਕਰ ਦਈਂ।
ਸਾਡੇ ਕੋਲ ਕੁੱਝ ਵੀ ਨਹੀਂ ਕੁਰਬਾਨ ਕਰਨ ਜੋਗਾ,
ਸੱਚ ਮੁੱਚ ਕੁੱਝ ਵੀ ਨਹੀਂ.............।

9465848736

----- 0 -----

## ਸਭ ਦਾਤਾ ਦੇ ਰੰਗ

*ਰਛਪਾਲ ਸਿੰਘ ਬੱਧਣ*

ਸਭ ਦਾਤਾ ਦੇ ਰੰਗ, ਓ ਬੰਦਿਆ,
ਸਭ ਦਾਤਾ ਦੇ ਰੰਗ।
ਇਨ੍ਹਾਂ ਰੰਗਾਂ ਨੂੰ, ਵੇਖ ਵੇਖ ਕੇ, ਬੰਦਾ ਹੋਵੇ ਦੰਗ।
ਓ ਬੰਦਿਆਂ....... ਸਭ ਦਾਤਾ ਦੇ ਰੰਗ।

ਇਕ ਪਿਆ ਮਰਦਾ ਆਫਰ ਆਫਰ,
ਇਕ ਮਰੇ ਭੁੱਖਣ ਭਾਣਾ।
ਤਨ ਕੱਜਣ ਨੂੰ ਲੀਰ ਜੁੜੇ ਨਾ,
ਇਕਨਾ ਰੇਸ਼ਮੀ ਬਾਣਾ।
ਇਕਨਾ ਦੇ ਮੂੰਹ ਲਾਲੀਆਂ ਫੁੱਟੀਆਂ,
ਇਕਨਾ ਬਸਾਰੀ ਰੰਗ.....
ਓ ਬੰਦਿਆਂ....... ਸਭ ਦਾਤਾ ਦੇ ਰੰਗ।

ਨਾ ਕੋਈ ਜਗ ਤੇ ਸਾਕ ਸੰਬੰਧੀ।
ਨਾ ਕੋਈ ਰਿਸ਼ਤੇਦਾਰੀ।
ਇਹ ਤਾਂ ਉਸ ਮਾਲਕ ਸੱਜਣੋਂ,
ਖੇਡੀ ਖੇਡ ਨਿਆਰੀ।
ਕੀ ਲੈ ਜਾਣਾ ਇਸ ਦੁਨੀਆ ਤੋਂ,
ਮਿਲ ਕੇ ਟਪਾਓ ਡੰਗ।
ਓ ਬੰਦਿਆਂ....... ਸਭ ਦਾਤਾ ਦੇ ਰੰਗ।

ਉਹ ਚਾਹੇ ਤਾਂ ਦੁਸ਼ਮਣ ਸਾਰੇ,
ਬਣ ਜਾਂਦੇ ਨੇ ਬੇਲੀ।
ਭੁੱਲ ਜਾਂਦੇ ਨੇ ਅਸੀਂ ਕਦੇ ਸੀ।
ਖੂਨ ਦੀ ਹੋਲੀ ਖੇਲੀ।
ਉਹ ਚਾਹੇ ਤਾਂ ਕੜੀ-ਕੰਗਾਲੀ,
ਛਿੱਕੇ ਦੇਵੇ ਟੰਗ।
ਓ ਬੰਦਿਆਂ....... ਸਭ ਦਾਤਾ ਦੇ ਰੰਗ।

ਸਿਮਰਨ ਕਰ ਤੂੰ ਉਸ ਦਾਤੇ ਦਾ,
ਜਿਸਦੀ ਹੈ ਸਭ ਮਾਇਆ।
ਹੱਡ ਮਾਸ ਦੇ ਪਿੰਜਰ ਦੇ ਵਿੱਚ,
ਪੰਛੀ ਕਿਵੇਂ ਟਿਕਾਇਆ।
ਖੋਲ੍ਹ ਕੇ ਤੀਜਾ ਨੇਤਰ ਆਪਣਾ,
ਭਵ ਸਾਗਰ ਤੋਂ ਲੰਘ।
ਓ ਬੰਦਿਆਂ....... ਸਭ ਦਾਤਾ ਦੇ ਰੰਗ।

ਇਨ੍ਹਾਂ ਰੰਗਾਂ ਨੂੰ ਵੇਖ ਵੇਖ ਕੇ, 'ਬੱਧਣ' ਹੋਵੇ ਦੰਗ।

9417610120

----- 0 -----

## ਦਿਲ ਕਰੀ ਦਾ ਨੀ ਥੋੜਾ

*ਜਰਨੈਲ ਸਿੰਘ ਹਸਨਪੁਰੀ*

ਵੇਖ ਦੂਜੇ ਦੀ ਲੜਾਈ, ਦਿਲ ਕਰੀ ਦਾ ਨੀ ਥੋੜਾ,
ਬਿਨਾ ਵਜ੍ਹਾ ਫੈਲੀ ਜਾਵੇ, ਦੋਵੇ ਮਨ ਨੂੰ ਮਰੋੜਾ।
ਰਿਸੇ ਥੋੜਾ ਥੋੜਾ ਜਦੋਂ, ਉਦੋਂ ਰਖੀਏ ਖਿਆਲ,
ਫੇਰ ਬੜਾ ਔਖਾ ਕਰੇ, ਜਦੋਂ ਬਣ ਜਾਵੇ ਫੋੜਾ।
ਰੱਖੋ ਰੱਬ ਤੇ ਯਕੀਨ, ਰਹੋ ਰਜ਼ਾ ਵਿੱਚ ਰਾਜ਼ੀ।
ਉਹ ਛੱਡ ਦਾ ਨੀ ਫੇਰ, ਕਿਸੇ ਗੱਲ ਦਾ ਵੀ ਤੋੜਾ।
ਪਵੇ ਕਾਲਜੇ 'ਚ ਧੂ, ਵਗੇ ਨੈਣਾਂ ਵਿਚੋਂ ਨੀਰ,
ਪਤਾ ਲੱਗਦਾ ਏ ਉਦੋਂ, ਕੀ ਹੁੰਦਾ ਏ ਵਿਛੋੜਾ।
ਬੰਦਾ ਹਾਰਦਾ ਸ਼ਰਤ, ਉਹਨੂੰ ਪਤਾ ਵੀ ਨਾ ਲੱਗੇ,
ਲੰਘ ਜਾਵੇ ਜਦੋਂ ਅੱਗੇ, ਪਿਛੇ ਆਉਂਦਾ ਘੋੜਾ।
ਕੋਈ ਫਸ ਜੇ ਵਿਚਾਰਾ, ਐਵੇਂ ਜਾਮਨੀ ਦੇ ਵਿੱਚ,
ਸਾਰੇ ਝਾੜਦੇ ਨੇ ਜੱਜ, ਫੇਰ ਉਸੇ ਉਤੇ ਤੋੜਾ।
ਹੋਵੇ ਕਿਸੇ ਦਾ ਜੇ ਭਲਾ, ਹਾਅ ਦਾ ਨਾਅਰਾ ਮਾਰੋ,
ਯਾਰ ਬਣੀ ਦਾ ਨੀ ਕਦੇ, ਚੰਗੇ ਕੰਮ ਵਿੱਚ ਰੋੜਾ।
ਤੇਰੀ "ਹਸਨਪੁਰੀ" ਬੇੜੀ ਹੁਣ ਉਹਨੇ ਪਾਰ ਲਾਉਣੀ,
ਪਾਲਾ ਸੱਚੇ ਮਨੋ ਉਹਦੇ, ਹੁਣ ਦਰ ਵੱਲ ਮੋੜਾ।

99152-87535

----- 0 -----

Registration No. R.N.I. CHAPUN/2010/33423, P.O. REGD. No CHD/144/2011-13 Posted at M.B.U. CHD

ਸਚੁ ਸੁਣਾਇਸੀ

# ਮੋਨਾ ਪ੍ਰਚਾਰਕ ਅਤੇ ਮੇਰਾ ਧਰਮ ਚੇਹਰਾ

ਸਵ: ਗਿਆਨੀ ਦਿੱਤ ਸਿੰਘ ਜੀ

ਜਦ ਮੈਂ ਸੁਆਮੀ ਦਯਾ ਨੰਦ ਜੀ ਦਾ ਪੋਲ ਪ੍ਰਗਟ ਕਰ ਦਿੱਤਾ ਅਰ ਉਸ ਸਮੇਂ ਦੇ ਸਿਆਨੇ ਆਰੀਯਾ ਸਮਜੀ ਪੁਰਖਾਂ ਨੇ ਇਹ ਜਾਨ ਲਿਆ ਕਿ ਇਸ ਦਾ ਆਖਨਾ ਕੋਈ ਆਮ ਨਹੀਂ ਹੈ ਕਿੰਤੂਬੇਸ਼ਕ ਵਿਚਾਰ ਦੇ ਯੋਗ ਹੈ। ਜਦ ਉਹ ਮੇਰੇ ਨਾਲ ਬਹੁਤ ਹੀ ਪ੍ਰੇਮ ਕਰਨ ਲੱਗੇ, ਇਤਨੇ ਵਿਓ ਸ੍ਵਾਮੀ ਗੁਜ਼ਰ ਗਏ ਅਰ ਲਾਲਾ ਸਾਈਂਦਾਸ ਜੀ ਸ੍ਵਰਗ ਵਾਸੀ ਨੇ, ਜੋ ਬਹੁਤ ਬੁਧੀਵਾਨ ਅਤੇ ਸਮਝਦਾਰ ਪੁਰਖ ਸਨ, ਮੇਰੇ ਨਾਲ ਬਹੁਤ ਪ੍ਰੇਮ ਪ੍ਰਗਟ ਕੀਤਾ ਅਰ ਹੋਰ ਕਈ ਸਜਨਾਂ ਨੇ ਆਖਿਆ ਕਿ ਭਾਵੇਂ ਆਪ ਦਾ ਮੱਤ ਸ੍ਵਾਮੀ ਜੀ ਨਾਲ ਵੇਦਾਂ ਦੇ ਬਾਰੇ ਵਿੱਚ ਨਹੀਂ ਮਿਲਦਾ ਪ੍ਰੰਤੂਹੋਰ ਜੋ ਦੇਸੀ ਹਾਲਤ ਦੇ ਸੁਧਾਰ ਲਈ ਕੰਮ ਹਨ ਉਨ੍ਹਾਂ ਵਾਸਤੇ ਤੇ ਤਾਂ ਤੁਸੀਂ ਸਾਡੇ ਨਾਲ ਮਿਲ ਸਕਦੇ ਹੋ, ਜਿਸ ਪਰ ਮੈਨੇ ਉਨ੍ਹਾਂ ਦੇ ਇਸ ਸੱਜਨਤਾ ਵਾਲੇ ਬਚਨ ਨੂੰ ਮੰਨ ਲੀਤਾ ਅਰ ਇਹ ਆਖਿਆ ਕਿ ਮੈਂ ਤੁਹਾਡੇ ਸਮਾਜ ਦਾ ਸਹਾਇਕ ਨਹੀਂ ਬਨਾਂਗਾ ਅਰ ਧਾਰਮਕ ਵੱਖਯਾਨ ਆਮ ਤੌਰ ਪਰ ਦਿਆ ਕਰਾਂਗਾ।

ਜਦ ਮੈਨੇ ਗੁਰੂਆਂ ਦੇ ਜੀਵਨ ਚਰੱਤ੍ਰਾਂ ਪਰ ਅਰ ਖਾਲਸਾ ਦੀ ਸੂਰਬੀਰਤਾ ਪਰ ਵਖਯਾਨ ਦੇਨੇ ਆਰੰਭ ਕਰ ਦਿੱਤੇ, ਅਰ ਸ੍ਰੀ ਗੁਰੂਗ੍ਰੰਥ ਸਾਹਿਬ ਜੀ ਦੇ ਉਪਦੇਸ਼ ਵੇਦਾਂ ਦੇ ਮੰਤ੍ਰਾਂ ਦੀ ਜਗ੍ਹਾ ਆਖਨੇ ਲੱਗਾ ਤਦ ਸਭ ਲੋਗ ਪ੍ਰਸੰਨ ਹੁੰਦੇ ਸਨ।

ਲਾਲਾ ਜੀਵਨ ਦਾਸ ਜੀ ਦੇ ਪਿਤਾ, ਜੋ ਪਰਮਾਤਮੀ ਸੱਜਨ ਪੁਰਖ ਅਤੇ ਉਤਸ਼ਾਹੀ ਸੇ ਸੋ ਅਤਯੰਤ ਹੀ ਆਨੰਦ ਪ੍ਰਗਟ ਹੁੰਦੇ ਸਨ। ਮੇਰੇ ਕਈ ਵੱਖਯਾਨ ਇਸ ਵਿਸ਼ੇ ਪਰ ਪਰ ਭੀ ਹੋਏ ਸਨ ਕਿ ਤੁਸੀਂ ਅਪਨੀ ਗਾਇਤ੍ਰੀ ਦੇ ਬਲ ਨਾਲ ਹਰ ਇਕ ਪੁਰਖ ਨੂੰ ਅਪਨੇ ਮਤ ਵਿੱਚ ਕਿਉਂ ਨਹੀਂ ਲਿਆਉਂਦੇ? ਅਸੀਂ ਸਿੱਖ ਲੋਗ ਬਿਨਾ ਹੀ ਰੋਕ ਦੇ ਸਭ ਕੌਮ ਦੇ ਪੁਰਖਾਂ ਨੂੰ ਅੰਮ੍ਰਿਤ ਛਕਾ ਸਕਦੇ ਹਾਂ ਜਿਸ ਪਰ ਲਾਲ ਸਾਂਈ ਦਾਸ ਜੀ ਨੇ ਕਈ ਵੇਰ ਇਹ ਆਖਯਾ ਸੀ ਕਿ ਗੁਰੂਗੋਬਿੰਦ ਸਿੰਘ ਜੀ ਦੀ ਸ਼ਕਤੀ ਦੁਨੀਆਂ ਦੇ ਕਿਸੇ ਆਦਮੀ ਵਿੱਚ ਨਾ ਹੋਈ ਹੈ ਅਰ ਨਾ ਹੋਵੇਗੀ, ਉਨ੍ਹਾਂ ਦਾ ਮਿਸ਼ਨ ਆਮ ਨਹੀਂ ਸੀ ਕਿੰਤੂਖਾਸ ਸੀ।

ਇਸ ਤੋਂ ਮਗਰੋਂ ਜਦ ਆਰੀਆ ਸਮਾਜ ਵਿੱਚ ਨਵੇਂ ਲੜਕੇ ਦਾਖਲ ਹੋਏ ਤਦ ਉਹ ਦਯਾਨੰਦ ਜੀ ਨੂੰ ਹੀ ਤੇਰ੍ਹਵੀਂ ਸਦੀ ਦਾ ਅਵਤਾਰ ਮੰਨਣ ਲੱਗ ਪਏ ਸਨ, ਅਰ ਇਕ ਵੇਰ ਇਕ ਲੜਕੇ ਨੇ ਦਸਮੇਂ ਪਾਤਸ਼ਾਹ ਨਾਲੋਂ ਭੀ ਉਸ ਦੇ ਕੰਮ ਦੀ ਸ਼ੋਭਾ ਕੀਤੀ ਜਿਸ ਪਰ ਮੈਂ ਸਹਾਰ ਨਾ ਸਕਿਆ ਅਰ ਉੱਠ ਕੇ ਇਕ ਘੰਟਾ ਤਕ ਅਜਿਹਾ ਵੱਖਯਾਨ ਦਿੱਤਾ ਜੋ ਸਾਬਤ ਕਰ ਦਿੱਤਾ ਕਿ ਦਯਾਨੰਦ ਅੱਜ ਨੂਰਦੀਨ ਹੁੰਦਾ ਜੇ ਦਸਮੇਂ ਗੁਰੂਜੀ ਨਾ ਹੁੰਦੇ। ਇਸ ਪਰ ਸਭ ਨੇ ਸੰਮਤੀ ਪ੍ਰਗਟ ਕੀਤੀ ਅਰ ਸਿਵਲ ਮਿਲਟਰੀ ਵਿੱਚ ਉਹ ਵੱਖਯਾਨ ਛੱਪਯਾ ਭੀ ਸੀ।

ਇਸ ਤੇ ਮਗਰੋਂ ਇਕ ਰਮਤਾਰਮ ਸਾਧੂਨੇ ਇਹੋ ਛੇੜ ਛੇੜੀ ਜਿਸ ਪਰ ਮੈਂ ਫਿਰ ਲਾਲਾ ਸਾਈਂਦਾਸ ਜੀ ਨੂੰ ਆਖਯਾ, ਉਸਨੇਂ ਕਿਹਾ ਕਿ ਏਹ ਲੋਗ ਮੂਰਖ ਹਨ।

ਪ੍ਰੰਤੂਮੈਂ ਇਹ ਜਾਨ ਲਿਆ ਕਿ ਹੁਨ ਇਹ ਲੋਗ ਗੁਰ ਨਿੰਦਕ ਪੈਦਾ ਹੋ ਗਏਹਨ, ਤਦ ਦੂਰ 'ਤੇ ਹੀ ਫਤੇ ਬਲਾ ਕੇ ਕਨਾਰਾ ਕਰ ਲੀਤਾ। ਪ੍ਰੰਤੂ ਨਾ ਮੈਂ ਕਦੇ ਸਮਾਜ ਦਾ ਮਿੰਬਰ ਬਨਿਆ ਅਰ ਨਾ ਕੋਡੀ ਮੰਦਾ ਦਿੱਤਾ ਅਰ ਸਭ ਤੇ ਵਧਕੇ ਇਹ ਬਾਤ ਹੈ ਕਿ ਮੇਰੇ ਮੂਹੋਂ ਕਦੇ ਕਿਸੇ ਨੇ ਭੀ ਇਹ ਗੱਲ ਸੁਨੀ ਹੋਵੇਗੀ ਕਿ ਵੇਦ ਈਸ਼੍ਵਰ ਦੇ ਰਚੇ ਹੋਏ ਹਨ ਅਰ ਸੁਆਮੀ ਅਦੁਤੀਯ ਪੁਰਖ ਸੀ। ਕਿੰਤੂਉਸ ਵੇਲੇ ਤੋਂ ਲੈ ਕੇ ਮੇਰਾ ਅੱਜ ਤੱਕ ਇਕ ਪੱਕਾ ਖਯਾਲ ਹੈ ਕਿ ਦਯਾਨੰਦ ਜੀ ਉਨ੍ਹਾਂ ਦੀ ਸੋਸ਼ੀਅਲਇਸ ਸਲਾਹ ਕਰਨੇ ਵਾਲੇ ਸਨ, ਧਾਰਮਕ ਅਵਸਥਾ ਬਹੁਤ ਘੱਟ ਸੀ। ਸ਼ਾਸਤ੍ਰ ਯਾ ਪੁਰਾਨ ਉਨ੍ਹਾਂ ਨੂੰ ਨਹੀਂ ਆਉਂਦੇ ਸਨ ਪ੍ਰੰਤੂਵੇਦਾਂ ਦੇ ਮੰਤ੍ਰ ਤੋਤੇ ਵਾਂਗ ਯਾਦ ਸੇ ਕਿਉਂਕਿ ਉਨ੍ਹਾਂ ਨੇ ਕਿਸੇ ਜਗ੍ਹਾਂ ਭੀ ਸ਼ਾਸਤ੍ਰਾਂ ਵਿੱਚ ਸ਼ਾਬਤ੍ਰਾਰੱਥ ਨਹੀਂ ਕੀਤਾ ਕਿੰਤੂਵੇਦਾਂ ਪਰ ਹੀ ਕਰਦੇ ਰਹੇ ਸਨ। ਇਸ ਬਾਤ ਦੀ ਗੁਵਾਹੀ ਅਰ ਇਕ ਆਦਮੀ ਦੇ ਸਕਦਾ ਹੈ, ਜਿਸ ਨੇ ਉਨ੍ਹਾਂ ਨੂੰਦੇਖਿਆ ਸੀ।

ਖਾਲਸਾ ਅਖ਼ਬਾਰ ਲਾਹੌਰ,
25 ਫਰਵਰੀ 1898, ਪੰਨਾ 2

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036